

# ਸੱਚਾਈ ਦੀ ਤਲਾਸ਼

## ਮੌਲਾਨਾ ਵਹੀਦ-ਉਦ-ਦੀਨ ਖ਼ਾਨ

ਸੰਪਾਦਕ ਅਤੇ ਅਨੁਵਾਦਕ
ਸ. ਭੁਪਿੰਦਰ ਪਾਲ ਸਿੰਘ
ਡਾ. ਮੁਹੰਮਦ ਯੂਸਫ਼

# ਤਤਕਰਾ

# ਮੁੱਖ ਬੰਦ

ਮੌਲਾਨਾ ਵਹੀਦ-ਉਦ-ਦੀਨ ਖ਼ਾਨ ਇਸਲਾਮੀ ਜਗਤ ਦੇ ਪ੍ਰਸਿੱਧ ਵਿਦਵਾਨ ਹਨ। ਜਿਨ੍ਹਾਂ ਦੀ ਜ਼ਿੰਦਗੀ ਦਾ ਮਕਸਦ ਮੁਸਲਿਮ ਅਤੇ ਗ਼ੈਰ-ਮੁਸਲਿਮ ਸਮਾਜ ਨੂੰ ਇਸਲਾਮ ਦੀ ਸਹੀ ਸਿੱਖਿਆ ਪਹੁੰਚਾਉਣਾ ਰਿਹਾ ਹੈ। ਮੌਲਾਨਾ ਖ਼ਾਨ ਵਿਸ਼ੇਸ਼ ਤੌਰ ਤੇ ਭਾਰਤੀ ਲੋਕਾਈ ਅੰਦਰ ਨਫ਼ਰਤ ਅਤੇ ਹਰ ਤਰਾਂ ਦੇ ਮਤਭੇਦ ਦੂਰ ਕਰਕੇ ਮੁਹੱਬਤ ਅਤੇ ਆਪਸੀ ਭਾਈਚਾਰਾ ਵਧਾਉਣ ਦੇ ਯਤਨਾਂ ਵਿਚ ਰੁੱਝੇ ਰਹਿੰਦੇ ਹਨ। ਜਿਸ ਦੇ ਲਈ ਉਰਦੂ, ਹਿੰਦੀ ਤੇ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਉਨ੍ਹਾਂ ਦੀਆਂ ਕਾਫ਼ੀ ਪੁਸਤਕਾਂ ਛੱਪ ਚੁੱਕੀਆਂ ਹਨ। ਪੁਸਤਕ 'ਸੱਚਾਈ ਦੀ ਤਲਾਸ਼' ਵਿਚ ਮੌਲਾਨਾ ਨੇ ਬੰਦੇ ਦਾ ਉਸ ਦੇ ਮਾਲਿਕ ਨਾਲ ਕੀ ਰਿਸ਼ਤਾ ਹੈ ਅਤੇ ਬੰਦੇ ਦਾ ਆਪਣੇ ਪਾਲਣਹਾਰ ਪ੍ਰਤੀ ਕੀ ਹੱਕ ਹੈ ਉਸ ਬਾਰੇ ਜਾਣੂ ਕਰਵਾਇਆ ਹੈ। ਇਹ ਪੁਸਤਕ ਉਰਦੂ ਤੋਂ ਇਲਾਵਾ ਅੰਗਰੇਜ਼ੀ ਅਤੇ ਹਿੰਦੀ ਵਿਚ ਅਨੁਵਾਦਿਤ ਹੋ ਕੇ ਪਹਿਲਾਂ ਹੀ ਛੱਪ ਚੁੱਕੀ ਹੈ। ਡਾ. ਮੁਹੰਮਦ ਹਬੀਬ ਜੀ ਦੀ ਪ੍ਰੇਰਣਾ ਤੇ ਮੈਂ ਅਤੇ ਮੇਰੇ ਸਾਥੀ ਸ. ਭੁਪਿੰਦਰ ਪਾਲ ਸਿੰਘ ਨੇ ਇਸ ਦਾ ਪੰਜਾਬੀ ਅਨੁਵਾਦ ਕਰ ਦਿੱਤਾ ਹੈ। ਉੱਮੀਦ ਹੈ ਕਿ ਪੰਜਾਬੀ ਜਗਤ ਦੇ ਪਾਠਕਾਂ ਨੂੰ ਇਸ ਤੋਂ ਕਾਫ਼ੀ ਲਾਭ ਪ੍ਰਾਪਤ ਹੋਵੇਗਾ।

ਡਾ. ਮੁਹੰਮਦ ਯੂਸਫ਼

# ਸੱਚਾਈ ਦੀ ਤਲਾਸ਼

ਇਹ ਸੰਸਾਰ ਇੱਕ ਬਹੁਤ ਵੱਡੀ ਕਿਤਾਬ ਦੀ ਤਰ੍ਹਾਂ ਸਾਡੇ ਸਾਹਮਣੇ ਫੈਲਿਆ ਹੋਇਆ ਹੈ ਪਰ ਇਹ ਇੱਕ ਅਜਿਹੀ ਵਿਲੱਖਣ ਕਿਤਾਬ ਹੈ ਜਿਸਦੇ ਕਿਸੇ ਪੰਨੇ 'ਤੇ ਇਸਦੇ ਵਿਸ਼ੇ ਅਤੇ ਇਸਦੇ ਲੇਖਕ ਦਾ ਨਾਮ ਨਹੀਂ ਲਿਖਿਆ ਕਿਉਂਕਿ ਇਸ ਕਿਤਾਬ ਦਾ ਇੱਕ-ਇੱਕ ਸ਼ਬਦ ਬੋਲ ਰਿਹਾ ਹੈ ਕਿ ਇਸਦਾ ਵਿਸ਼ਾ ਕੀ ਹੋ ਸਕਦਾ ਹੈ ਅਤੇ ਇਸਦਾ ਲੇਖਕ ਕੌਣ ਹੈ?

ਜਦੋਂ ਮਨੁੱਖ ਅੱਖ ਖੋਲਦਾ ਹੈ ਅਤੇ ਦੇਖਦਾ ਹੈ ਕਿ ਉਹ ਇੱਕ ਵਿਸ਼ਾਲ ਅਤੇ ਵਿਆਪਕ ਸੰਸਾਰ ਦੇ ਵਿੱਚ ਖੜ੍ਹਾ ਹੈ ਅਤੇ ਸਹਿਜੇ ਹੀ ਉਸਦੇ ਦਿਮਾਗ ਵਿੱਚ ਸੁਆਲ ਉੱਠਦਾ ਹੈ ਕਿ "ਮੈਂ ਕੀ ਹਾਂ, ਕੌਣ ਹਾਂ ਅਤੇ ਇਹ ਸੰਸਾਰ ਕੀ ਹੈ?" ਉਹ ਆਪਣੇ ਆਪ ਨੂੰ ਅਤੇ ਸੰਸਾਰ ਨੂੰ ਸਮਝਣ ਦੇ ਲਈ ਬੇਚੈਨ ਹੁੰਦਾ ਹੈ, ਆਪਣੇ ਸੁਭਾਅ ਵਿੱਚ ਸਮਾਏ ਹੋਏ ਸੰਕੇਤਾਂ ਨੂੰ ਪੜ੍ਹਨ ਦੀ ਕੋਸ਼ਿਸ਼ ਕਰਦਾ ਹੈ। ਦੁਨੀਆਂ ਵਿੱਚ ਜਿੰਨ੍ਹਾਂ ਹਾਲਾਤਾਂ ਦਾ ਉਸ ਨੂੰ ਸਾਹਮਣਾ ਕਰਨਾ ਪੈਂਦਾ ਹੈ, ਚਾਹੁੰਦਾ ਹੈ ਕਿ ਉਹ ਉਸ ਦੇ ਅਸਲੀ ਕਾਰਨਾਂ ਨੂੰ ਜਾਣੇ। ਉਸ ਦੇ ਦਿਮਾਗ ਵਿੱਚ ਅਣਗਿਣਤ ਸੁਆਲ ਉੱਠਦੇ ਹਨ। ਜਿਸ ਦਾ ਜੁਆਬ ਪਤਾ ਕਰਨ ਦੇ ਲਈ ਉਹ ਬੇਚੈਨ ਰਹਿੰਦਾ ਹੈ ਪਰ ਉਹ ਨਹੀਂ ਜਾਣਦਾ ਕਿ ਉਸਦਾ ਜੁਆਬ ਕੀ ਹੈ।

ਇਹ ਸੁਆਲ ਕੇਵਲ ਦਾਰਸ਼ਨਿਕ ਕਿਸਮ ਦੇ ਸੁਆਲ ਨਹੀਂ ਹਨ ਬਲਕਿ ਇਹ ਆਦਮੀ ਦੇ ਸੁਭਾਅ, ਉਸਦੇ ਆਪਣੇਪਨ, ਉਸਦੀ ਫ਼ਿਤਰਤ ਅਤੇ ਉਸਦੇ ਹਾਲਾਤ ਦਾ ਸਹਿਜ ਨਤੀਜਾ ਹੈ। ਇਹ ਅਜਿਹੇ ਸੁਆਲ ਹਨ, ਜਿੰਨ੍ਹਾਂ ਤੋਂ ਦੁਨੀਆਂ ਵਿੱਚ ਲਗਪਗ ਹਰ ਵਿਅਕਤੀ ਨੂੰ ਇੱਕ ਵਾਰ ਗੁਜ਼ਰਨਾ ਪੈਂਦਾ ਹੈ, ਇਹਨਾਂ ਦਾ ਜੁਆਬ ਨ ਮਿਲਣ 'ਤੇ ਕੋਈ ਪਾਗਲ ਹੋ ਜਾਂਦਾ ਹੈ, ਕੋਈ ਆਤਮ-ਹੱਤਿਆ ਕਰ ਲੈਂਦਾ ਹੈ। ਕਿਸੇ ਦੀ ਸਾਰੀ ਜ਼ਿੰਦਗੀ ਪਰੇਸ਼ਾਨੀਆਂ ਵਿੱਚ ਬੀਤ ਜਾਂਦੀ ਹੈ ਅਤੇ ਕੋਈ ਆਪਣੇ 'ਅਸਲੀ' ਸੁਆਲ ਦਾ ਜੁਆਬ ਨਾ ਪਾ ਕੇ ਨਸ਼ੇ ਦੀਆਂ ਚੀਜ਼ਾਂ ਜਾਂ ਰੰਗਰਲੀਆਂ ਵਿੱਚ ਖੋ ਜਾਂਦਾ ਹੈ ਅਤੇ ਚਾਹੁੰਦਾ ਹੈ ਕਿ ਉਸ ਵਿੱਚ ਖੋ ਕੇ ਇਸ ਮਾਨਸਿਕ ਪਰੇਸ਼ਾਨੀ ਤੋਂ ਛੁਟਕਾਰਾ ਪਾ ਲਵੇ। ਉਹ ਜੋ ਕੁਝ ਪਾ ਸਕਦਾ ਹੈ, ਉਸ ਨੂੰ ਪਾਉਣ ਦੀ ਕੋਸ਼ਿਸ਼ ਵਿੱਚ ਉਸਨੂੰ ਭੁਲਾ ਦੇਂਦਾ ਹੈ।

ਜਿਸ ਨੂੰ ਉਹ ਪਾ ਨ ਸਕੇ। ਇਸ ਪ੍ਰਸ਼ਨ ਨੂੰ ਅਸੀਂ ਦੋ ਸ਼ਬਦਾਂ ਵਿੱਚ 'ਸੱਚਾਈ ਦੀ ਤਲਾਸ਼' ਕਹਿ ਸਕਦੇ ਹਾਂ ਪਰ ਜੇਕਰ ਇਸ ਨੂੰ ਅਸੀਂ ਗਹਿਰਾਈ ਤੋਂ ਪਰਖੀਏ ਤਾਂ ਇਹ ਬਹੁਤ ਸਾਰੇ ਸੁਆਲਾਂ ਦਾ ਜਮਘਟ ਹੋਵੇਗਾ। ਇਹ ਸੁਆਲ ਅਲੱਗ-ਅਲੱਗ ਢੰਗ ਨਾਲ ਕਹੇ ਜਾ ਸਕਦੇ ਹਨ ਪਰ ਆਸਾਨੀ ਜਾਂ ਸਹੂਲਤ ਦੇ ਲਈ ਮੈਂ ਇਸ ਨੂੰ ਨਿਮਨ-ਲਿਖਿਤ ਤਿੰਨ ਭਾਗਾਂ ਵਿੱਚ ਵੰਡਣਾ ਚਾਹਾਂਗਾ:

1. ਸਿਰਜਣਹਾਰ ਦੀ ਤਲਾਸ਼
2. ਉਪਾਸ਼ਕ (ਪੂਜਣਯੋਗ) ਜਾਂ ਪਰਮ ਪੂਜਨੀਕ ਦੀ ਭਾਲ
3. ਆਪਣੇ ਅੰਤ ਦੀ ਤਲਾਸ਼

ਸੱਚਾਈ ਦੀ ਤਲਾਸ਼, ਦਰਅਸਲ ਨਾਮ ਹੈ ਇਹਨਾਂ ਤਿੰਨਾ ਸੁਆਲਾਂ ਦੇ ਜੁਆਬ ਪਾਉਣ ਦਾ। ਚਾਹੇ ਜਿੰਨ੍ਹਾਂ ਸ਼ਬਦਾਂ ਵਿੱਚ ਤੁਸੀਂ ਇਹਨਾਂ ਸੁਆਲਾਂ ਨੂੰ ਪੇਸ਼ ਕਰੋ ਪਰ ਉਹ ਇਹਨਾਂ ਦਾ ਹੀ ਬਦਲਿਆ ਹੋਇਆ ਰੂਪ ਹੋਵੇਗਾ ਅਤੇ ਇਹਨਾਂ ਤਿੰਨਾਂ ਭਾਗਾਂ ਵਿੱਚ ਇਹਨਾਂ ਨੂੰ ਇਕੱਠਾ ਕੀਤਾ ਜਾ ਸਕੇਗਾ।

ਉਪਰਲੇ ਤੌਰ 'ਤੇ ਇਹ ਸੁਆਲ ਅਜਿਹੇ ਹਨ, ਜਿੰਨ੍ਹਾਂ ਦੇ ਬਾਰੇ ਵਿੱਚ ਅਸੀਂ ਕੁਝ ਨਹੀਂ ਜਾਣਦੇ ਅਤੇ ਨਾ ਕਿਸੇ ਪਹਾੜ ਦੀ ਚੋਟੀ 'ਤੇ ਅਜਿਹਾ ਕੋਈ ਬੋਰਡ ਲੱਗਾ ਹੋਇਆ ਦਿਖਾਈ ਦਿੰਦਾ ਹੈ ਜਿੱਥੇ ਇਹਨਾਂ ਦਾ ਉੱਤਰ ਲਿਖ ਕੇ ਰੱਖ ਦਿੱਤਾ ਗਿਆ ਹੋਵੇ ਪਰ ਸੱਚਾਈ ਇਹ ਹੈ ਕਿ ਜੋ ਸੁਆਲ ਹੈ ਉਸ ਦੇ ਅੰਦਰ ਉਸ ਦਾ ਜੁਆਬ ਮੌਜੂਦ ਹੈ। ਸੰਸਾਰ ਆਪਣੀ ਸੱਚਾਈ ਦੇ ਵੱਲ ਆਪ ਇਸ਼ਾਰਾ ਕਰਦਾ ਹੈ। ਹਾਲਾਂਕਿ ਉਹ ਸਾਨੂੰ ਨਿਸ਼ਚਿਤ ਗਿਆਨ ਤੱਕ ਨਹੀਂ ਲੈ ਜਾਂਦਾ ਪਰ ਇਹ ਇਸ਼ਾਰਾ ਇੰਨਾ ਸਾਫ਼ ਹੈ ਕਿ ਜੇ ਸਾਨੂੰ ਕਿਸੇ ਤਰ੍ਹਾਂ ਸੱਚਾਈ ਦਾ ਗਿਆਨ ਹੋ ਜਾਏ ਤਾਂ ਸਾਡਾ ਦਿਮਾਗ ਪੁਕਾਰ ਉੱਠਦਾ ਹੈ ਕਿ ਯਕੀਕਨ ਹੀ ਇਹ ਸੱਚ ਹੈ, ਇਸਦੇ ਇਲਾਵਾ ਸੰਸਾਰ ਦੀ ਕੋਈ ਹੋਰ ਸੱਚਾਈ ਨਹੀਂ ਹੋ ਸਕਦੀ।

## ਸਿਰਜਣਹਾਰ ਦੀ ਤਲਾਸ਼

ਸੰਸਾਰ ਨੂੰ ਵੇਖਦਿਆਂ ਹੀ ਸਭ ਤੋਂ ਪਹਿਲਾ ਸੁਆਲ ਇਹ ਪੈਦਾ ਹੁੰਦਾ ਹੈ ਕਿ ਇਸਨੂੰ ਬਣਾਉਣ ਵਾਲਾ ਕੌਣ ਹੈ ਅਤੇ ਉਹ ਕੌਣ ਹੈ ਜੋ ਇਸ ਮਹਾਨ ਕਾਰਖਾਨੇ ਨੂੰ ਚਲਾ ਰਿਹਾ ਹੈ। ਪੁਰਾਣੇ ਸਮੇਂ ਵਿੱਚ ਲੋਕ ਇਹ ਸਮਝਦੇ ਸਨ ਕਿ ਬਹੁਤ ਸਾਰੀਆਂ ਅਣਦੇਖੀਆਂ ਤਾਕਤਾਂ ਇਸ ਕਾਰਖ਼ਾਨੇ ਦੀਆਂ ਮਾਲਕ ਹਨ। ਇੱਕ ਵੱਡੇ ਈਸ਼ਵਰ ਦੀ ਨਿਗਰਾਨੀ ਵਿੱਚ ਬਹੁਤ ਸਾਰੇ ਛੋਟੇ-ਛੋਟੇ ਈਸ਼ਵਰ ਇਸਦਾ ਬੰਦੋਬਸਤ ਕਰ ਰਹੇ ਹਨ। ਹੁਣ ਵੀ ਬਹੁਤ ਸਾਰੇ ਲੋਕ ਇਸ ਤਰ੍ਹਾਂ ਦੀ ਵਿਚਾਰਧਾਰਾ ਰੱਖਦੇ ਹਨ ਪਰ ਤਰਕ ਅਤੇ ਸਿਧਾਂਤ ਦੀ ਦੁਨੀਆਂ ਹੁਣ ਇਸ ਨਜ਼ਰੀਏ ਨੂੰ ਨਹੀਂ ਮੰਨਦੀ। ਅੱਜ ਇਹ ਇੱਕ ਮੁਰਦਾ ਦ੍ਰਿਸ਼ਟੀਕੋਣ ਹੈ ਨ ਕਿ ਜ਼ਿੰਦਾ।

ਅੱਜ ਜੋ ਲੋਕ ਆਪਣੇ ਆਪਨੂੰ ਪ੍ਰਗਤੀਸ਼ੀਲ (ਤਰੱਕੀਵਾਨ) ਕਹਿੰਦੇ ਹਨ ਅਤੇ ਆਪਣੇ ਆਪ ਨੂੰ ਨਵੇਂ ਦੌਰ ਦਾ ਆਦਮੀ ਮੰਨਦੇ ਹਨ, ਉਹ ਅਨੇਕ ਈਸ਼ਵਰਾਂ ਦੀ ਸਾਂਝੇਦਾਰੀ ਦੀ ਵਿਚਾਰ ਦੀ ਬਜਾਏ ਸੰਯੋਗ ਦੇ ਸਿਧਾਂਤ ਦੇ ਕਾਇਲ ਹਨ। ਉਹਨਾਂ ਦਾ ਵਿਚਾਰ ਹੈ ਕਿ ਇਹ ਸੰਸਾਰ ਕਿਸੇ ਵਿਵੇਕਸ਼ੀਲ ਅਤੇ ਜਾਗਰੂਕ ਹਸਤੀ ਦੀ ਰਚਨਾ ਨਹੀਂ ਹੈ ਬਲਕਿ ਇੱਕ ਇਤਫ਼ਾਕ ਜਾਂ ਇਤਫ਼ਾਕੀ ਹਾਦਸੇ ਦਾ ਨਤੀਜਾ ਹੈ। ਉਹਨਾਂ ਦਾ ਮੰਨਣਾ ਹੈ ਕਿ ਜਦੋਂ ਕੋਈ ਘਟਨਾ ਸੰਯੋਗ ਨਾਲ ਘਟ ਜਾਂਦੀ ਹੈ ਤਾਂ ਉਸਦੇ ਕਾਰਨ ਕੁਝ ਹੋਰ ਪ੍ਰਤੀਘਟਨਾਵਾਂ ਹੋਂਦ ਵਿੱਚ ਆਉਂਦੀਆਂ ਹਨ। ਇਸ ਤਰ੍ਹਾਂ ਕਾਰਨ ਅਤੇ ਕੰਮ ਦਾ ਇੱਕ ਲੰਬਾ ਸਿਲਸਿਲਾ ਚੱਲ ਪੈਂਦਾ ਹੈ ਇਹੀ ਸਿਲਸਿਲਾ ਉਹ ਕਾਰਨ ਹੈ, ਜਿਸ ਨਾਲ ਇਹ ਤਮਾਮ ਸੰਸਾਰ ਚੱਲ ਰਿਹਾ ਹੈ। ਇਸ ਵਿਚਾਰਧਾਰਾ ਵਿੱਚ ਦੋ ਬੁਨਿਆਦੀ ਚੀਜ਼ਾਂ ਹਨ- ਇੱਕ ਸੰਯੋਗ ਅਤੇ ਦੂਸਰੀ ਕਿਰਿਆ (ਕੰਮ) ਕਾਰਨ ਦਾ ਨਿਯਮ (Law of Causation)।

ਇਹ ਵਿਚਾਰਧਾਰਾ ਕਹਿੰਦੀ ਹੈ ਕਿ ਹੁਣ ਤੋਂ ਲਗਪਗ ਦੋ ਲੱਖ ਅਰਬ ਸਾਲ ਪਹਿਲਾਂ ਇਸ ਸ੍ਰਿਸ਼ਟੀ ਦੀ ਹੋਂਦ ਨਹੀਂ ਸੀ। ਉਸ ਸਮੇਂ ਨ ਤਾਂ ਸਿਤਾਰੇ ਸੀ ਅਤੇ ਨ ਹੀ ਗ੍ਰਹਿੱ ਪਰ ਅਸਮਾਨ ਵਿੱਚ (ਖਲਾ ਵਿਚ, Space) ਪਦਾਰਥ ਮੌਜੂਦ ਸੀ। ਇਹ ਪਦਾਰਥ ਉਸ ਸਮੇਂ ਜਮੀ ਹੋਈ

ਠੋਸ ਹਾਲਤ ਵਿੱਚ ਨਹੀਂ ਸੀ। ਉਸਦਾ ਰੂਪ ਇੰਨਾ ਜਟਿਲ ਨਹੀਂ ਸੀ ਬਲਕਿ ਉਹ ਆਪਣੀ ਸਰਲ ਅਤੇ ਆਰੰਭ ਵਾਲੀ ਸ਼ਕਲ ਵਿੱਚ ਸੀ। ਮਤਲਬ ਉਹ ਪਦਾਰਥ ਨਿਪਟ ਇਲੈਕਟਰੋਨੋਂ ਅਤੇ ਪ੍ਰੋਟੋਨਾਂ ਦੀ ਸ਼ਕਲ ਵਿੱਚ ਪੂਰੇ ਅਸਮਾਨ ਵਿੱਚ ਸਮਾਨ ਰੂਪ ਤੋਂ ਫੈਲਿਆ ਹੋਇਆ ਸੀ।

ਦੂਸਰੇ ਸ਼ਬਦਾਂ ਵਿੱਚ ਕਹਿ ਸਕਦੇ ਹਾਂ ਕਿ ਇਹ ਪੂਰੀ ਸ੍ਰਿਸ਼ਟੀ, ਇਹ ਤਮਾਮ ਕਾਇਨਾਤ (ਸ੍ਰਿਸ਼ਟੀ) ਬਹੁਤ ਛੋਟੇ-ਛੋਟੇ ਕਣਾਂ ਜਾਂ ਸੂਖਮ ਪਰਮਾਣੂਆਂ ਦੇ ਗੁਬਾਰ ਨਾਲ ਭਰੀ ਹੋਈ ਸੀ। ਉਸ ਸਮੇਂ ਪਦਾਰਥ ਬਿਲਕੁਲ ਸੰਤੁਲਨ ਦੀ ਹਾਲਤ ਵਿੱਚ ਸੀ। ਉਸ ਵਿੱਚ ਕਿਸੇ ਤਰ੍ਹਾਂ ਦੀ ਹਰਕਤ, ਕਿਸੇ ਤਰ੍ਹਾਂ ਦੀ ਗਤੀ ਨਹੀਂ ਸੀ।

ਗਣਿਤ ਦੀ ਦ੍ਰਿਸ਼ਟੀ ਤੋਂ ਇਹ ਸੰਤੁਲਨ ਅਜਿਹਾ ਸੀ ਕਿ ਜੇਕਰ ਉਸ ਵਿੱਚ ਕੋਈ ਜ਼ਰਾ ਜਿੰਨੀ ਵੀ ਹਲਚਲ ਪੈਦਾ ਕਰ ਦਏ ਤਾਂ ਫਿਰ ਇਹ ਕਾਇਮ ਨਹੀਂ ਰਹਿ ਸਕਦਾ, ਇਹ ਹਲਚਲ ਵਧਦੀ ਹੀ ਚਲੀ ਜਾਵੇਗੀ ਜੇਕਰ ਉਸ ਪਹਿਲੀ-ਪਹਿਲੀ ਹਲਚਲ ਨੂੰ ਮੰਨ ਲਈਏ ਤਾਂ ਇਸ ਵਿਚਾਰਧਾਰਾ ਦੇ ਅਨੁਸਾਰ, ਇਸਦੇ ਬਾਅਦ ਦੀਆਂ ਤਮਾਮ ਘਟਨਾਵਾਂ ਗਣਿਤ ਦੇ ਅਨੁਸਾਰ ਸਾਬਿਤ ਹੋ ਜਾਂਦੀਆਂ ਹਨ।

ਤਾਂ ਪਹਿਲੇ ਪਹਿਲ ਅਜਿਹਾ ਹੋਇਆ ਕਿ ਪਦਾਰਥ ਦੇ ਇਸ ਬਦਲ ਵਿੱਚ ਹਲਕੀ ਜਿਹੀ ਹਲਚਲ ਪੈਦਾ ਹੋਈ, ਜਿਸ ਤਰ੍ਹਾਂ ਕਿਸੇ ਬੁਲਬੁਲੇ ਦੇ ਪਾਣੀ ਨੂੰ ਕੋਈ ਹੱਥ ਪਾ ਕੇ ਹਿਲਾ ਦਏ। ਸ੍ਰਿਸ਼ਟੀ ਦੀ ਇਸ ਸ਼ਾਂਤ ਅਤੇ ਸਕੂਨ ਭਰਪੂਰ ਦੁਨੀਆਂ ਵਿੱਚ ਇਹ ਹਲਚਲ, ਇਹ ਗਤੀ ਕਿਸਨੇ ਪੈਦਾ ਕੀਤੀ? ਇਸਦੇ ਬਾਰੇ ਵਿੱਚ ਕੁਝ ਨਹੀਂ ਪਤਾ ਪਰ ਹਲਚਲ ਹੋਈ ਅਤੇ ਇਹ ਹਲਚਲ ਵਧਦੀ ਚਲੀ ਗਈ, ਹਲਚਲ ਦਾ ਇਹ ਸਿਲਸਿਲਾ ਚੱਲ ਪਿਆ। ਨਤੀਜਾ ਇਹ ਹੋਇਆ ਕਿ ਪਦਾਰਥ ਸਿਮਟ-ਸਿਮਟ ਕੇ ਅਲੱਗ-ਅਲੱਗ ਜਗ੍ਹਾਂ ਵਿੱਚ ਜਮ੍ਹਾ ਹੋਣੇ ਸ਼ੁਰੂ ਹੋ ਗਏ ਇਹ ਉਹ ਇਕੱਠੇ ਹੋਏ ਪਦਾਰਥ ਹਨ ਜਿਸਨੂੰ ਅਸੀਂ ਸਿਤਾਰੇ, ਗ੍ਰਹਿ ਅਤੇ ਨਛੱਤਰ ਕਹਿੰਦੇ ਹਾਂ।

ਸ੍ਰਿਸ਼ਟੀ ਦੀ ਇਹ ਵਿਆਖਿਆ ਵਿਗਿਆਨ ਵੱਲੋਂ ਪੇਸ਼ ਕੀਤੀ ਗਈ ਸੀ ਪਰ ਸੱਚਾਈ ਇਹ ਹੈ ਕਿ ਇਹ ਤਰਕ ਇੰਨਾ ਬੌਣਾ ਅਤੇ ਕਮਜ਼ੋਰ ਹੈ ਕਿ ਖ਼ੁਦ ਵਿਗਿਆਨੀਆਂ ਦਾ ਮਨ ਵੀ ਇਸ ’ਤੇ ਟਿਕ ਨਾ ਸਕਿਆ। ਇਹ ਵਿਚਾਰਧਾਰਾ ਇਸ ਸੱਚਾਈ ਨੂੰ ਮੰਨਦੀ ਹੈ ਕਿ ਉਸਨੂੰ ਨਹੀਂ ਪਤਾ ਕਿ ਸ੍ਰਿਸ਼ਟੀ ਨੂੰ ਪਹਿਲੀ ਵਾਰ ਕਿਸਨੇ ਹਰਕਤ ਦਿੱਤੀ ਪਰ ਇਸਦੇ

ਬਾਵਜੂਦ ਇਸ ਵਿਚਾਰਧਾਰਾ ਨੂੰ ਪੇਸ਼ ਕਰਨ ਵਾਲਿਆਂ ਦਾ ਦਾਅਵਾ ਹੈ ਕਿ ਉਹਨਾਂ ਨੇ ਸ੍ਰਿਸ਼ਟੀ ਦੀ ਪਹਿਲੀ-ਪਹਿਲੀ ਗਤੀ ਦੇ ਬਾਰੇ ਵਿੱਚ ਜਾਣਕਾਰੀ ਪ੍ਰਾਪਤ ਕਰ ਲਈ ਹੈ। ਉਹਨਾਂ ਦੇ ਅਨੁਸਾਰ ਇਸ ਪਹਿਲੀ ਹਰਕਤ ਦਾ ਨਾਮ ਇਤਫ਼ਾਕ ਹੈ।

ਸੁਆਲ ਇਹ ਹੈ ਕਿ ਜਦੋਂ ਸ੍ਰਿਸ਼ਟੀ ਵਿੱਚ ਸਿਰਫ਼ ਗਤੀਹੀਨ ਪਦਾਰਥ ਸੀ, ਉਸਦੇ ਸਿਵਾ ਕੋਈ ਚੀਜ਼ ਮੌਜੂਦ ਨਹੀਂ ਸੀ ਤਾਂ ਇਹ ਅਜੀਬੋ-ਗਰੀਬ ਇਤਫ਼ਾਕ ਕਿੱਥੋਂ ਆ ਗਿਆ। ਜਿਸਨੇ ਪੂਰੀ ਸ੍ਰਿਸ਼ਟੀ ਨੂੰ ਗਤੀ ਦੇ ਦਿੱਤੀ। ਜਿਸ ਘਟਨਾ ਦਾ ਕਾਰਨ ਨਾ ਤਾਂ ਪਦਾਰਥ ਵਿੱਚ ਮੌਜੂਦ ਸੀ ਅਤੇ ਨ ਹੀ ਪਦਾਰਥ ਦੇ ਬਾਹਰ। ਇਹ ਘਟਨਾ ਘਟੀ ਤਾਂ ਕਿਵੇਂ?

ਇਸ ਵਿਚਾਰਧਾਰਾ ਦਾ ਇਹ ਇੱਕ ਬਹੁਤ ਹੀ ਦਿਲਚਸਪ ਵਿਰੋਧਾਭਾਸ ਹੈ ਕਿ ਇਹ ਹਰ ਘਟਨਾ ਤੋਂ ਪਹਿਲਾਂ ਇੱਕ ਘਟਨਾ ਦਾ, ਹਰ ਪ੍ਰਤੀਕਿਰਿਆ ਤੋਂ ਪਹਿਲਾਂ ਇੱਕ ਕਿਰਿਆ ਦਾ ਹੋਣਾ ਜ਼ਰੂਰੀ ਮੰਨਦੀ ਹੈ, ਜੋ ਬਾਅਦ ਵਿੱਚ ਵਾਪਰਨ ਵਾਲੀਆਂ ਜਾਂ ਜਾਰੀ ਰਹਿਣ ਵਾਲੀਆਂ ਘਟਨਾਵਾਂ ਦਾ ਕਾਰਨ ਬਣ ਸਕੇ ਪਰ ਇਸ ਵਿਚਾਰਧਾਰਾ ਦੀ ਸ਼ੁਰੂਆਤ ਇੱਕ ਅਜਿਹੀ ਘਟਨਾ ਤੋਂ ਹੁੰਦੀ ਹੈ। ਜਿਸ ਤੋਂ ਪਹਿਲਾ ਉਸਦਾ ਕਾਰਨ ਮੌਜੂਦ ਨਹੀਂ। ਇਹ ਉਹ ਬੇ-ਬੁਨਿਆਦ ਸੋਚ ਹੈ, ਜਿਸਦੀ ਬੁਨਿਆਦ ’ਤੇ ਜਗਤ ਦੇ ਇਤਫ਼ਾਕੀ ਜਨਮ ਦੇ ਸਿਧਾਂਤ ਦੀ ਇਮਾਰਤ ਖੜ੍ਹੀ ਕਰ ਦਿੱਤੀ ਗਈ ਹੈ।

ਫਿਰ ਇਹ ਜਗਤ ਮਹਿਜ਼ ਇਤਫ਼ਾਕ ਨਾਲ ਬਣ ਗਿਆ ਤਾਂ ਕੀ ਘਟਨਾਵਾਂ ਜ਼ਰੂਰੀ ਤੌਰ ’ਤੇ ਉਹੀ ਰੁਖ ਅਖ਼ਤਿਆਰ ਕਰਨ ’ਤੇ ਮਜਬੂਰ ਸਨ, ਜੋ ਉਹਨਾਂ ਨੇ ਅਖ਼ਤਿਆਰ ਕੀਤੀਆਂ? ਕੀ ਇਸਦੇ ਸਿਵਾ ਕੁਝ ਹੋਰ ਨਹੀਂ ਹੋ ਸਕਦਾ ਸੀ? ਕੀ ਅਜਿਹਾ ਸੰਭਵ ਨਹੀਂ ਸੀ ਕਿ ਸਿਤਾਰੇ ਆਪਸ ਵਿੱਚ ਟਕਰਾਅ ਕੇ ਤਬਾਹ ਹੋ ਜਾਂਦੇ? ਪਦਾਰਥ ਵਿੱਚ ਹਰਕਤ ਪੈਦਾ ਹੋਣ ਦੇ ਬਾਅਦ ਕੀ ਇਹ ਜ਼ਰੂਰੀ ਸੀ ਕਿ ਇਹ ਮਹਿਜ ਹਰਕਤ ਨਾ ਰਹੇ ਬਲਕਿ ਇੱਕ ਵਿਕਾਸਸ਼ੀਲ ਹਰਕਤ ਬਣ ਜਾਵੇ ਅਤੇ ਇੱਕ ਗ਼ੈਰਤਮੰਦ ਸਿਲਸਿਲਾ ਚੱਲ ਪਏ ਅਤੇ ਇਹ ਤਮਾਮ ਸਿਲਸਿਲਾ ਮੌਜੂਦਾ ਜਗਤ ਨੂੰ ਹੋਂਦ ਵਿੱਚ ਲਿਆਉਣ ਦੇ ਲਈ ਦੌੜਨਾ ਸ਼ੁਰੂ ਕਰ ਦੇਵੇ?

ਆਖ਼ਿਰ ਉਹ ਕਿਹੜਾ ਤਰਕ ਸੀ, ਜਿਸ ਨੇ ਸਿਤਾਰਿਆਂ ਦੇ ਬਣਦਿਆਂ ਹੀ ਉਹਨਾਂ ਨੂੰ ਅਥਾਹ ਅਸਮਾਨ ਵਿੱਚ ਬਕਾਇਦਾ, ਸਹੀ ਸਹੀ ਢੰਗ ਨਾਲ ਫਿਲਾਉਣਾ ਸ਼ੁਰੂ ਕਰ ਦਿੱਤਾ। ਫਿਰ ਉਹ ਕਿਹੜਾ

ਤਰਕ ਸੀ, ਜਿਸਨੇ ਸ੍ਰਿਸ਼ਟੀ ਦੇ ਇੱਕ ਢੁਕਵੇਂ ਸਥਾਨ ਤੇ ਸੌਰ-ਮੰਡਲ ਨੂੰ ਬਣਾਇਆ ਅਤੇ ਜਮਾਇਆ। ਫਿਰ ਉਹ ਕਿਹੜਾ ਤਰਕ ਸੀ, ਜਿਸ ਨਾਲ ਸਾਡੀ ਪ੍ਰਿਥਵੀ ਤੇ ਉਹ ਤਮਾਮ ਅਨੋਖੇ-ਬਦਲਾਵ ਹੋਏ ਜਿਨ੍ਹਾਂ ਨਾਲ ਇੱਥੇ ਜ਼ਿੰਦਗੀ ਦਾ ਹੋਣਾ ਸੰਭਵ ਹੋ ਸਕਿਆ ਅਤੇ ਜਿੰਨ੍ਹਾਂ ਪਰਿਵਰਤਨਾ ਦਾ ਅੱਜ ਤਕ ਸ੍ਰਿਸ਼ਟੀ ਦੀ ਬੇ-ਸ਼ੁਮਾਰ ਦੁਨੀਆਂ ਵਿੱਚੋਂ ਕਿਸੇ ਇੱਕ ਦੁਨੀਆਂ ਵਿੱਚ ਵੀ ਪਤਾ ਨਹੀਂ ਚੱਲ ਸਕਿਆ ਹੈ? ਫਿਰ ਉਹ ਕਿਹੜਾ ਤਰਕ ਸੀ ਜੋ ਇੱਕ ਖਾਸ ਅਵਸਥਾ ਵਿੱਚ ਪਹੁੰਚ ਕੇ ਬੇਜਾਨ ਪਦਾਰਥਾਂ ਤੋਂ ਜਾਣਦਾਰ ਪ੍ਰਾਣੀਆਂ ਦੇ ਜਨਮ ਦਾ ਕਾਰਨ ਬਣ ਗਿਆੱ ਕੀ ਇਸ ਗੱਲ ਦੀ ਕੋਈ ਠੋਸ ਵਿਆਖਿਆ ਕੀਤੀ ਜਾ ਸਕਦੀ ਹੈ ਕਿ ਧਰਤੀ ਤੇ ਜ਼ਿੰਦਗੀ ਕਿਸ ਤਰ੍ਹਾਂ ਅਤੇ ਕਿਉਂ ਹੋਂਦ ਵਿੱਚ ਆਈ ਅਤੇ ਕਿਸ ਨਿਯਮ ਦੇ ਅਧੀਨ ਲਗਾਤਾਰ ਪੈਦਾ ਹੁੰਦੀ ਚਲੀ ਜਾ ਰਹੀ ਹੈ।

ਫਿਰ ਉਹ ਕਿਹੜਾ ਤਰਕ ਸੀ, ਜਿਸਨੇ ਸ੍ਰਿਸ਼ਟੀ ਦੇ ਇੱਕ ਛੋਟੇ ਜਿਹੇ ਹਿੱਸੇ ਵਿੱਚ ਉਹ ਤਮਾਮ ਚੀਜ਼ਾਂ ਪੈਦਾ ਕਰ ਦਿੱਤੀਆਂ, ਜੋ ਸਾਡੇ ਜੀਵਣ, ਸਾਡੇ ਵਿਕਾਸ ਅਤੇ ਸਾਡੀ ਸੱਭਿਅਤਾ ਦੇ ਲਈ ਜ਼ਰੂਰੀ ਸਨ। ਫਿਰ ਉਹ ਕਿਹੜਾ ਤਰਕ ਹੈ ਜਿਸਨੇ ਇਹਨਾਂ ਹਾਲਾਤਾਂ ਨੂੰ ਸਾਡੇ ਲਈ ਰੱਖਿਆ ਹੋਇਆ ਹੈ। ਕੀ ਮਹਿਜ ਇੱਕ ਇਤਫ਼ਾਕ ਦਾ ਹੋ ਜਾਣਾ ਇਸ ਗੱਲ ਦਾ ਪੂਰਾ ਕਾਰਨ ਸੀ ਕਿ ਇਹ ਸਾਰੀਆਂ ਘਟਨਾਵਾਂ ਇੰਨੇ ਖੂਬ-ਸੂਰਤ ਢੰਗ ਨਾਲ ਅਤੇ ਠੀਕ-ਠੀਕ ਕ੍ਰਮ ਦੇ ਨਾਲ ਲਗਾਤਾਰ ਘਟਦੀਆਂ ਚਲੀਆਂ ਜਾਣ ਅਤੇ ਅਰਬਾਂ-ਖਰਬਾਂ ਸਾਲਾਂ ਤਕ ਉਹਨਾਂ ਦਾ ਸਿਲਸਿਲਾ ਜਾਰੀ ਰਹੇ ਫਿਰ ਵੀ ਉਹਨਾਂ ਵਿੱਚ ਕੋਈ ਫਰਕ ਨਾ ਆਵੇ? ਕੀ ਇਸ ਗੱਲ ਦੀ ਸਚਮੁੱਚ ਕੋਈ ਵਿਆਖਿਆ ਕੀਤੀ ਜਾ ਸਕਦੀ ਹੈ ਕਿ ਮਹਿਜ਼ ਇਤਫ਼ਾਕ ਤੋਂ ਵਾਪਰਨ ਵਾਲੀਆਂ ਘਟਨਾਵਾਂ ਵਿੱਚ ਤਾਲਮੇਲ ਦੀ ਖੂਬੀ ਕਿੱਥੋ ਆ ਗਈ ਅਤੇ ਇੰਨੇ ਅਨੋਖੇ ਢੰਗ ਨਾਲ ਲਗਾਤਾਰ ਵਿਕਾਸ ਕਰਨ ਦਾ ਰੁਝਾਨ ਉਸ ਵਿੱਚ ਕਿੱਥੋ ਜਾਂ ਕਿਵੇ ਪੈਦਾ ਹੋ ਗਿਆ?

ਇੱਥੇ ਇਸ ਸੁਆਲ ਦਾ ਜੁਆਬ ਸੀ ਕਿ ਇਹ ਜਗਤ ਕਿਸ ਤਰ੍ਹਾਂ ਪੈਦਾ ਹੋਇਆ। ਇਸਦੇ ਬਾਅਦ ਇਕ ਪ੍ਰਸ਼ਨ ਉੱਠਿਆ ਕਿ ਇਸਨੂੰ ਚਲਾਉਣ ਵਾਲਾ ਕੌਣ ਹੈ? ਉਹ ਕੌਣ ਹੈ, ਜੋ ਇਸ ਮਹਾਨ ਅਤੇ ਵਿਸ਼ਾਲ ਕਾਰਖ਼ਾਨੇ ਨੂੰ ਇੰਨੇ ਵਿਖ਼ਵਸਥਿਤ ਢੰਗ ਨਾਲ ਗਤੀ ਦੇ ਰਿਹਾ ਹੈ? ਇਸ ਵਿਆਖਿਆ ਵਿੱਚ ਜਿਸਨੂੰ ਜਗਤ ਦਾ ਸਿਰਜਣਹਾਰ ਕਿਹਾ ਗਿਆ ਹੈ, ਉਸਨੂੰ ਜਗਤ ਦਾ ਹਾਕਮ ਜਾਂ ਸੰਚਾਲਕ ਨਹੀਂ ਕਿਹਾ ਜਾ ਸਕਦਾ। ਇਹ ਵਿਆਖਿਆ ਇਸ ਢੰਗ ਦੀ ਹੈ ਕਿ ਦੋ ਈਸ਼ਵਰਾਂ ਦੇ ਬਿਨਾਂ ਇਸਦਾ

ਕੰਮ ਨਹੀਂ ਚਲਦਾ ਕਿਉਂਕਿ ਪਹਿਲੇ-ਪਹਿਲ ਹੋਈ ਹਰਕਤ ਜਾਂ ਗਤੀ ਨੂੰ ਤਾਂ ਇਤਫ਼ਾਕ ਦਾ ਨਾਮ ਦਿੱਤਾ ਜਾ ਸਕਦਾ ਹੈ ਪਰ ਇਸਦੇ ਬਾਅਦ ਦੀ ਲਗਾਤਾਰ ਹਰਕਤ (ਨਿਰੰਤਰ ਗਤੀ-ਸ਼ੀਲਤਾ) ਨੂੰ ਕਿਸੇ ਵੀ ਹਾਲਤ ਵਿੱਚ ਇਤਫ਼ਾਕ ਜਾਂ ਸੰਯੋਗ ਨਹੀਂ ਕਿਹਾ ਜਾ ਸਕਦਾ। ਇਸਦੀ ਵਿਆਖਿਆ ਦੇ ਲਈ ਦੂਸਰਾ ਈਸ਼ਵਰ ਤਲਾਸ਼ ਕਰਨਾ ਪਵੇਗਾ।

ਇਸ ਮੁਸ਼ਕਿਲ ਨੂੰ ਹੱਲ ਕਰਨ ਦੇ ਲਈ ਕਾਰਜ-ਕਾਰਨ (ਕਿਰਿਆ) ਦਾ ਸਿਧਾਂਤ ਪੇਸ਼ ਕੀਤਾ ਗਿਆ। ਜਿਸਦਾ ਅਰਥ ਇਹ ਹੈ ਕਿ ਪਹਿਲੀ ਹਰਕਤ ਦੇ ਬਾਅਦ ਜਗਤ ਵਿੱਚ ਕਾਰਨ ਅਤੇ ਕਾਰਜ ਦਾ ਇੱਕ ਅਜਿਹਾ ਸਿਲਸਿਲਾ ਚੱਲ ਪਿਆ ਹੈ ਕਿ ਇਸਦੇ ਬਾਅਦ ਤਮਾਮ ਘਟਨਾਵਾਂ ਵਾਪਰਦੀਆਂ ਜਾ ਰਹੀਆਂ ਹਨ, ਬਿਲਕੁਲ ਉਸ ਤਰ੍ਹਾਂ ਜਿਵੇਂ ਬੱਚੇ ਬਹੁਤ ਸਾਰੀਆਂ ਇੱਟਾਂ ਖੜ੍ਹੀਆ ਕਰਕੇ ਕਿਨਾਰੇ ਦੀ ਇੱਕ ਇੱਟ ਸੁੱਟ ਦੇਂਦੇ ਹਨ ਤਾਂ ਉਸਦੇ ਬਾਅਦ ਦੀਆਂ ਤਮਾਮ ਇੱਟਾਂ ਆਪਣੇ ਆਪ ਡਿਗਦੀਆਂ ਚਲੀਆਂ ਜਾਂਦੀਆਂ ਹਨ। ਜੋ ਘਟਨਾ ਵਾਪਰਦੀ ਹੈ, ਉਸਦਾ ਕਾਰਨ ਜਗਤ ਦੇ ਬਾਹਰ ਕਿਤੇ ਵੀ ਮੌਜੂਦ ਨਹੀਂ ਹੈ ਬਲਕਿ ਬੇ-ਲਗਾਮ ਨਿਯਮਾਂ ਦੇ ਤਹਿਤ ਉਹ ਪਹਿਲਾ ਦੇ ਹਾਲਾਤਾਂ ਦਾ ਹੀ ਨਤੀਜਾ ਹੈ ਅਤੇ ਇਹ ਪਹਿਲਾਂ ਦੇ ਹਾਲਾਤ ਵੀ ਆਪਣੇ ਤੋਂ ਪਹਿਲਾਂ ਦੇ ਹਾਲਾਤਾਂ ਦਾ ਹੀ ਨਤੀਜਾ ਸਨ।

ਇਸ ਤਰ੍ਹਾਂ ਜਗਤ ਵਿੱਚ ਕਾਰਨ ਅਤੇ ਕਿਰਿਆ-ਪ੍ਰਤੀਕਿਰਿਆ ਦਾ ਇੱਕ ਅਨੰਤ ਸਿਲਸਿਲਾ ਚੱਲ ਪਿਆ ਹੈ। ਇੱਥੋਂ ਤਕ ਕਿ ਜਿਸ ਰੂਪ ਵਿੱਚ ਸ੍ਰਿਸ਼ਟੀ ਦੇ ਇਤਿਹਾਸ ਦੀ ਸ਼ੁਰੂਆਤ ਹੋਈ, ਉਸਨੇ ਆਉਣ ਵਾਲੀਆਂ ਘਟਨਾਵਾਂ ਦੀ ਸਮਾ-ਸਾਰਣੀ ਤੈਅ ਕਰ ਦਿੱਤਾ। ਜਦੋਂ ਜਗਤ ਦੀ ਪਹਿਲੀ ਸਥਿਤੀ ਇੱਕ ਵਾਰ ਤੈਅ ਹੋ ਗਈ ਤਾਂ ਕੁਦਰਤ ਇੱਕ ਹੀ ਰਸਤੇ 'ਤੇ ਚਲਣ ਦੇ ਲਈ ਮਜਬੂਰ ਸੀ, ਦੁਨੀਆਂ ਜਿਸ ਦਿਨ ਪੈਦਾ ਹੋਈ, ਉਸਦਾ ਆਉਣ ਵਾਲਾ ਕੱਲ ਵੀ ਉਸੇ ਦਿਨ ਹੀ ਤੈਅ ਹੋ ਗਿਆ।

ਇਹ ਸਿਧਾਂਤ 17ਵੀਂ ਸਦੀ ਦੀ ਬਹੁਤ ਵੱਡੀ ਘਟਨਾ ਸੀ। ਇਸਦੇ ਨਾਲ ਹੀ ਇਹ ਅੰਦੋਲਨ ਚਲਾਇਆ ਗਿਆ ਕਿ ਪੂਰੀ ਸ੍ਰਿਸ਼ਟੀ ਨੂੰ ਇੱਕ ਮਸ਼ੀਨ ਸਾਬਿਤ ਕੀਤਾ ਜਾਵੇ, ਇਹ ਵਿਗਿਆਨਕ ਇੰਜੀਨੀਅਰਾਂ ਦਾ ਦੌਰ ਸੀ। ਇਹ ਵਿਗਿਆਨਕ ਕੁਦਰਤ ਦਾ ਮਸ਼ੀਨੀ ਮਾਡਲ ਬਣਾਉਣਾ ਚਾਹੁੰਦੇ ਸਨ। ਉਸੇ ਸਮੇਂ ਹੇਲਮ ਹੇਲਟਜ (Helm Hltz) ਨੇ ਕਿਹਾ ਸੀ, "ਸਾਰੇ ਕੁਦਰਤੀ ਵਿਗਿਆਨਾਂ ਦਾ ਅੰਤਲਾ ਮਕਸਦ ਆਪਣੇ ਆਪ ਨੂੰ

ਮੈਕਾਨਿਕਸ (Mechanics) ਵਿੱਚ ਬਦਲ ਦੇਣਾ ਹੈ।" ਹਾਲਾਂਕਿ ਇਸ ਨਿਯਮ ਦੇ ਅਨੁਸਾਰ ਜਗਤ ਦੀਆਂ ਤਮਾਮ ਚੀਜ਼ਾ ਦੀ ਵਿਆਖਿਆ ਕਰਨ ਵਿੱਚ ਹੁਣ ਤੱਕ ਵਿਗਿਆਨੀਆਂ ਨੂੰ ਕਾਮਯਾਬੀ ਨਹੀਂ ਮਿਲੀ ਸੀ ਪਰ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸ੍ਰਿਸ਼ਟੀ ਦੀ ਵਿਆਖਿਆ ਮੈਕੇਨਿਕੀ ਢੰਗ ਨਾਲ ਕੀਤੀ ਜਾ ਸਕਦੀ ਹੈ। ਉਹ ਸਮਝਦੇ ਸਨ ਕਿ ਥੋੜ੍ਹੀ ਜਿਹੀ ਕੋਸ਼ਿਸ਼ ਦੀ ਜ਼ਰੂਰਤ ਹੈ ਅਤੇ ਆਖ਼ਰਕਾਰ ਦੁਨੀਆਂ ਇੱਕ ਚਲਦੀ ਹੋਈ ਮਸ਼ੀਨ ਸਾਬਤ ਹੋ ਜਾਵੇਗੀ।

ਆਦਮੀ ਦੀ ਜ਼ਿੰਦਗੀ ਨਾਲ ਇਹਨਾਂ ਗੱਲਾਂ ਦਾ ਸੰਬੰਧ ਸਾਫ਼ ਜ਼ਾਹਰ ਸੀ। ਕਿਰਿਆ-ਕਾਰਣ ਸਿਧਾਂਤ ਅਤੇ ਜਗਤ ਦੀ ਮਸ਼ੀਨੀ ਵਿਆਖਿਆ ਨੂੰ ਦੇਖਿਆ ਜਾਵੇ ਤਾਂ ਮਨੁੱਖ ਮਜਬੂਰ ਸਾਬਤ ਹੁੰਦਾ ਹੈ। ਆਦਮੀ ਦੀ ਸ਼ਕਤੀ ਅਤੇ ਉਸਦੇ ਅਖ਼ਤਿਆਰ ਤੇ ਯਕੀਨ ਕਰਨਾ ਮੁਸ਼ਕਿਲ ਹੋ ਜਾਂਦਾ ਹੈ। ਜੇਕਰ ਇਹ ਨਿਯਮ ਪੂਰੀ ਕੁਦਰਤ ਤੇ ਹਾਵੀ ਹੈ ਤਾਂ ਜ਼ਿੰਦਗੀ ਇਸ ਤੋਂ ਕਿਵੇਂ ਬਚ ਸਕਦੀ ਹੈ।

ਇਸ ਵਿਚਾਰਧਾਰਾ ਨੇ 17ਵੀਂ ਅਤੇ 18ਵੀਂ ਸਦੀ ਦੇ ਮਸ਼ੀਨੀ ਫਲਸਫੇ ਨੂੰ ਜਨਮ ਦਿੱਤਾ। ਜਦੋਂ ਇਹ ਖੋਜ ਹੋਈ ਕਿ ਜੀਵਤ ਕੋਸ਼ਿਕਾ ਵੀ ਬੇਜਾਨ ਪਦਾਰਥਾਂ ਦੀ ਤਰ੍ਹਾਂ ਮਹਿਜ ਰਸਾਇਣਿਕ ਤੱਤਾਂ ਤੋਂ ਬਣੀ ਹੈ ਤਾਂ ਸੁਆਲ ਉੱਠਿਆ ਹੈ ਕਿ ਜਿਹੜੇ ਖਾਸ ਤੱਤਾਂ ਤੋਂ ਸਾਡਾ ਸਰੀਰ ਅਤੇ ਦਿਮਾਗ਼ ਬਣਿਆ ਹੈ, ਉਹ ਇਸ ਕਿਰਿਆ-ਕਾਰਨ ਸਿਧਾਂਤ ਦੇ ਦਾਇਰੇ ਤੋਂ ਕਿਸ ਤਰ੍ਹਾਂ ਬਾਹਰ ਹੋ ਸਕਦੇ ਹਨ?

ਲਿਹਾਜ਼ਾ ਇਹ ਗੱਲ ਕਹੀ ਗਈ ਬਲਕਿ ਜੋਰਦਾਰ ਢੰਗ ਨਾਲ ਦਾਵਾ ਕੀਤਾ ਗਿਆ ਕਿ ਜ਼ਿੰਦਗੀ ਵੀ ਮਹਿਜ਼ ਇੱਕ ਮਸ਼ੀਨ ਹੈ। ਇੱਥੋਂ ਤਕ ਕਿਹਾ ਗਿਆ ਕਿ ਨਿਊਟਨ, ਬਾਖ਼ ਅਤੇ ਮਾਇਕਲ ਇੰਜਲਾ ਦੇ ਦਿਮਾਗ਼ਾਂ ਅਤੇ ਪ੍ਰਿੰਟਿੰਗ ਮਸ਼ੀਨਾ ਵਿੱਚ ਕੁਝ ਜ਼ਿਆਦਾ ਫ਼ਰਕ ਨਹੀਂ ਸੀ। ਸਿਵਾਏ ਇਸਦੇ ਕਿ ਇਹਨਾਂ ਦੇ ਦਿਮਾਗ਼ਾਂ ਦੀ ਬਣਾਵਟ ਥੋੜ੍ਹੀ-ਬਹੁਤ ਬਾਹਰੀ ਪ੍ਰੇਰਨਾਵਾਂ ਦਾ ਪੂਰਾ-ਪੂਰਾ ਜੁਆਬ ਦੇਣ।

ਪਰ ਹੁਣ ਵਿਗਿਆਨ ਇਸ ਤਰ੍ਹਾਂ ਦੇ ਜੜ੍ਹ ਅਤੇ ਇੱਕਤਰਫਾ ਸਿਧਾਂਤ ਨੂੰ ਨਹੀਂ ਮੰਨਦਾ। ਸਾਪੇਖਤਾ ਦਾ ਸਿਧਾਂਤ ਇਸ ਨਿਯਮ (ਕਿਰਿਆ-ਕਾਰਨ ਨਿਯਮ) ਨੂੰ ਇੱਕ ਧੋਖਾ ਮੰਨਦਾ ਹੈ, ਉਹ ਇਸਨੂੰ ਭਰਮ ਕਹਿੰਦਾ ਹੈ। 19ਵੀਂ ਸਦੀ ਦੇ ਅੰਤ ਵਿੱਚ ਵੀ ਵਿਗਿਆਨ ਇਹ ਜਾਣ ਗਿਆ ਸੀ ਕਿ ਕੁਦਰਤ ਦੀਆਂ ਬਹੁਤ ਸਾਰੀਆਂ ਚੀਜ਼ਾਂ, ਖਾਸ ਤੌਰ ਤੇ ਪ੍ਰਕਾਸ਼

ਅਤੇ ਚੁੰਬਕ, ਸ੍ਰਿਸ਼ਟੀ ਦੀ ਮਸ਼ੀਨੀ ਵਿਆਖਿਆ ਨੂੰ ਬੇ-ਬੁਨਿਆਦ ਬਣਾ ਦੇਂਦੀ ਹੈ। ਇਹ ਬਹਿਸ ਅਜੇ ਜਾਰੀ ਸੀ ਕਿ ਕੀ ਕੋਈ ਅਜਿਹੀ ਮਸ਼ੀਨ ਬਣਾਈ ਜਾ ਸਕਦੀ ਹੈ ਜੋ ਨਿਊਟਨ ਦੇ ਚਿੰਤਨ, ਬਾਖ ਦੀ ਭਾਵੁਕਤਾ ਅਤੇ ਮਾਇਕਲ ਇੰਜਲਾ ਦੀ ਕਲਪਨਾ-ਸ਼ੀਲਤਾ ਨੂੰ ਦੁਹਰਾਅ ਸਕੇ ਪਰ ਵਿਗਿਆਨੀਆਂ ਨੂੰ ਤੇਜ਼ੀ ਨਾਲ ਵਿਸ਼ਵਾਸ ਹੁੰਦਾ ਜਾ ਰਿਹਾ ਸੀ ਕਿ ਦੀਵੇ ਦੀ ਰੌਸ਼ਨੀ ਅਤੇ ਸੇਬ ਦਾ ਡਿੱਗਣਾ ਕੋਈ ਮਸ਼ੀਨ ਨਹੀਂ ਦੁਹਰਾਅ ਸਕਦੀ। ਪੁਰਾਣੇ ਵਿਗਿਆਨ ਨੇ ਬੜੇ ਵਿਸ਼ਵਾਸ ਨਾਲ ਕਿਹਾ ਸੀ ਕਿ ਕੁਦਰਤ ਸਿਰਫ਼ ਇੱਕ ਹੀ ਰਸਤਾ ਅਪਨਾਅ ਸਕਦੀ ਹੈ, ਜੋ ਪਹਿਲੇ ਦਿਨ ਤੋਂ ਕਿਰਿਆ ਅਤੇ ਕਾਰਨ ਦੀ ਅਣੁ-ਵਰਤ ਰੇਖਾ ਦੇ ਤਹਿਤ ਅੰਤ ਤੱਕ ਦੇ ਲਈ ਨਿਯਤ ਅਤੇ ਨਿਸ਼ਚਿਤ ਹੋ ਚੁੱਕਿਆ ਹੈ ਪਰ ਆਖ਼ਰਕਾਰ ਵਿਗਿਆਨ ਨੂੰ ਇਹ ਮੰਨਣਾ ਪਵੇਗਾ ਕਿ ਸ੍ਰਿਸ਼ਟੀ ਦਾ ਅਤੀਤ ਇੰਨੇ ਅਟੱਲ ਤੌਰ ’ਤੇ ਉਸਦੇ ਭਵਿੱਖ ਦਾ ਕਾਰਨ ਨਹੀਂ ਹੈ। ਜਿਵੇਂ ਕਿ ਪਹਿਲਾ ਮੰਨਿਆ ਜਾਂਦਾ ਸੀ। ਹੁਣ ਜ਼ਿਆਦਾਤਰ ਵਿਗਿਆਨਕ, ਨਵੀਂ ਜਾਣਕਾਰੀ ਦੇ ਆਧਾਰ ’ਤੇ ਇਸ ਗੱਲ ’ਤੇ ਇੱਕ-ਮਤ ਹਨ। ਕਿ ਸਾਡਾ ਗਿਆਨ ਸਾਨੂੰ ਇੱਕ ਗ਼ੈਰ-ਮਸ਼ੀਨੀ ਸੱਚਾਈ ਦੇ ਵੱਲ ਲੈ ਜਾ ਰਿਹਾ ਹੈ।

ਸ੍ਰਿਸ਼ਟੀ ਦੇ ਜਨਮ ਅਤੇ ਉਸਦੀ ਗਤੀ ਦੇ ਬਾਰੇ ਵਿੱਚ ਇਹ ਦੋਵੇਂ ਦ੍ਰਿਸ਼ਟੀਕੋਣ, ਜੋ ਵਿਗਿਆਨ ਦੀ ਤਰੱਕੀ ਦੇ ਨਾਲ ਨਾਲ ਜੰਮੇ। ਹੁਣ ਤੱਕ ਵਿਸ਼ਵਾਸ ਦੀ ਹੱਦ ਤੱਕ ਨਹੀਂ ਪਹੁੰਚ ਸਕੇ ਹਨ। ਨਵੀਆਂ-ਨਵੀਆਂ ਖੋਜਾਂ ਇਹਨਾਂ ਦੀਆਂ ਜੜ੍ਹਾ ਨੂੰ ਮਜ਼ਬੂਤ ਬਣਾਉਣ ਦੀ ਬਜਾਏ ਹੋਰ ਵੀ ਕਮਜ਼ੋਰ ਬਣਾ ਦੇਂਦੀਆਂ ਹਨ। ਇਸ ਤਰ੍ਹਾਂ ਤਾਂ ਵਿਗਿਆਨ ਖੁਦ ਇਸ ਦ੍ਰਿਸ਼ਟੀਕੋਣ ਦਾ ਖੰਡਨ ਕਰਦਾ ਜਾ ਰਿਹਾ ਹੈ। ਹੁਣ ਆਦਮੀ ਦੁਬਾਰਾ ਉਸੇ ਮੰਜ਼ਿਲ ’ਤੇ ਪਹੁੰਚ ਗਿਆ ਹੈ, ਜਿਸਨੂੰ ਛੱਡ ਕੇ ਉਸਨੇ ਆਪਣਾ ਨਵਾਂ ਸਫ਼ਰ ਸ਼ੁਰੂ ਕੀਤਾ ਸੀ।

## ਪਰਮ-ਪੂਜਨੀਕ (ਉਪਾਸਕ) ਦੀ ਤਲਾਸ਼

ਇਹ ਸ੍ਰਿਸ਼ਟੀ ਦੀ ਤਲਾਸ਼ ਦਾ ਮਸਲਾ ਸੀ। ਇਸਦੇ ਬਾਅਦ ਦੂਸਰੀ ਚੀਜ਼ ਜੋ ਆਦਮੀ ਜਾਣਨਾ ਚਾਹੁੰਦਾ ਹੈ ਉਹ ਇਹ ਹੈ ਕਿ 'ਮੇਰਾ ਪੂਜਨੀਕ ਕੌਣ ਹੈ?' ਉਹ ਕੌਣ ਹੈ ਜਿਸਦੀ ਮੈਂ ਪੂਜਾ ਕਰਾਂ, ਜਿਸਦੇ ਸਾਹਮਣੇ ਆਪਣਾ ਸੰਪੂਰਨ (ਸਾਰਾ ਕੁਝ) ਸਮਰਪਣ ਕਰ ਸਕਾਂ?"

ਅਸੀਂ ਆਪਣੀ ਜ਼ਿੰਦਗੀ ਵਿੱਚ ਸਾਫ਼ ਤੌਰ ਤੇ ਇੱਕ ਖਾਲੀ, ਇੱਕ ਖਾਲੀਪਨ ਮਹਿਸੂਸ ਕਰਦੇ ਹਾਂ ਪਰ ਅਸੀਂ ਨਹੀਂ ਜਾਣਦੇ ਕਿ ਇਸ ਖਾਲੀਪਨ ਨੂੰ ਕਿਵੇਂ ਭਰੀਏ? ਇਸੇ ਖਾਲੀਪਣ ਦਾ ਅਹਿਸਾਸ ਹੈ, ਜਿਸਨੂੰ ਮੈਂ "ਮਾਅਬੂਦ" ਦੀ ਤਲਾਸ਼ ਕਿਹਾ ਹੈ। (ਮਾਬੂਦ ਭਾਵ ਉਪਾਸਕ, ਭਾਵ ਅਰਾਧਣਾ ਕਰਾਉਣ ਵਾਲਾ) ਭਾਵ ਪੂਜਣ-ਯੋਗ-ਮਤਲਬ ਕਿ ਉਹ ਪਰਮ-ਪੂਜਨੀਕ, ਜਿਸਦੇ ਇਲਾਵਾ ਕਿਸੇ ਹੋਰ ਨੂੰ ਆਪਣੀ ਅਰਾਧਣਾ, ਪੂਜਾ ਕਰਾਉਣ ਦਾ ਅਧਿਕਾਰ ਨਾ ਹੋਵੇ।) ਖ਼ਾਲੀਪਨ ਦਾ ਇਹ ਅਹਿਸਾਸ ਦੋ ਪਹਿਲੂਆਂ ਤੋਂ ਹੁੰਦਾ ਹੈ।

ਆਪਣੀ ਹੋਂਦ ਅਤੇ ਬਾਹਰ ਦੀ ਦੁਨੀਆਂ ਵੱਲ ਜਦੋਂ ਅਸੀਂ ਧਿਆਨ ਦੇਂਦੇ ਹਾਂ ਤਾਂ ਦੋ ਤੇਜ਼ ਅਤੇ ਗਹਿਰੇ ਭਾਵ ਸਾਡੇ ਅੰਦਰ ਪੈਦਾ ਹੁੰਦੇ ਹਨ- ਪਹਿਲਾਂ ਧੰਨਵਾਦ ਅਤੇ ਅਹਿਸਾਨਮੰਦੀ ਦਾ ਅਤੇ ਦੂਸਰਾ ਕਮਜ਼ੋਰੀ, ਹੀਨਤਾ ਅਤੇ ਨਿਮਰਤਾ ਦਾ।

ਜ਼ਿੰਦਗੀ ਵਿੱਚ ਅਸੀਂ ਜਿੱਧਰ ਵੀ ਵੇਖਦੇ ਹਾਂ ਸਾਨੂੰ ਸਾਫ਼ ਦਿਖਾਈ ਦਿੰਦਾ ਹੈ ਕਿ ਸਾਡੀ ਜ਼ਿੰਦਗੀ ਕਿਸੇ ਦੇ ਅਹਿਸਾਨਾਂ ਨਾਲ ਢੱਕੀ ਹੋਈ ਹੈ। ਇਹ ਵੇਖ ਕੇ ਦੇਣ ਵਾਲੇ ਦੇ ਲਈ ਸਾਡੇ ਅੰਦਰ ਬੇਪਨਾਹ ਸ਼ੁਕਰ ਅਤੇ ਧੰਨਵਾਦ ਦਾ ਭਾਵ ਪੈਦਾ ਹੋ ਜਾਂਦਾ ਹੈ। ਅਸੀਂ ਆਪਣੇ ਬਹੁਤ ਸਾਰੇ ਅਨਮੋਲ ਵਿਸ਼ਵਾਸ ਉਸ ਪਰਮ-ਉਪਕਾਰੀ ਹਸਤੀ 'ਤੋਂ ਕੁਰਬਾਨ ਕਰ ਦੇਣਾ ਚਾਹੁੰਦੇ ਹਾਂ। ਆਪਣਾ ਆਪ ਉਸ 'ਤੋਂ ਲੁਟਾ ਦੇਣਾ ਚਾਹੁੰਦੇ ਹਾਂ।

ਇਹ ਮਹਿਜ਼ ਇੱਕ ਦਾਰਸ਼ਨਿਕ ਖੋਜ ਨਹੀਂ ਹੈ, ਕੇਵਲ ਇੱਕ ਫ਼ਲਸਫੇ ਦੀ ਚੀਜ਼ ਨਹੀਂ ਹੈ ਬਲਕਿ ਸਾਡੇ ਮਨੋਵਿਗਿਆਨ ਨਾਲ ਇਸਦਾ ਗਹਿਰਾ ਸੰਬੰਧ ਹੈ। ਇਹ ਸੁਆਲ ਕੇਵਲ ਇੱਕ ਬਾਹਰੀ ਮਸਲੇ ਨੂੰ ਹੱਲ ਕਰਨ

ਦਾ ਸੁਆਲ ਨਹੀਂ ਹੈ ਬਲਕਿ ਇਹ ਸਾਡੀ ਅੰਦਰੂਨੀ ਪਿਆਸ ਹੈ। ਸਾਡਾ ਪੂਰਾ ਵਜੂਦ, ਪੂਰੀ ਹੋਂਦ ਇਸ ਸੁਆਲ ਦਾ ਜੁਆਬ ਚਾਹੁੰਦੀ ਹੈ। ਜਰਾ ਸੋਚੋ, ਕੀ ਕੋਈ ਸੰਵੇਦਨਸ਼ੀਲ ਆਦਮੀ ਇਸ ਸੱਚਾਈ ਨੂੰ ਨਜ਼ਰ ਅੰਦਾਜ਼ ਕਰ ਸਕਦਾ ਹੈ ਕਿ ਉਹ ਇਸ ਸ੍ਰਿਸ਼ਟੀ ਵਿੱਚ ਇੱਕ ਸਥਾਈ ਘਟਨਾ ਦੇ ਰੂਪ ਵਿੱਚ ਮੌਜੂਦ ਹੈ, ਜਦੋਂ ਕਿ ਇਸ ਵਿੱਚ ਉਸ ਦੀਆਂ ਅਪਣੀਆਂ ਕੋਸ਼ਿਸ਼ਾ ਦਾ ਕੋਈ ਦਖ਼ਲ ਨਹੀਂ ਹੈ। ਉਹ ਆਪਣੇ ਆਪਨੂੰ ਇੱਕ ਅਜਿਹੇ ਸਰੀਰ ਵਿੱਚ ਪਾ ਰਿਹਾ ਹੈ ਜਿਸ ਵਿੱਚ ਬੇਹਤਰ ਸਰੀਰ ਦੀ ਉਹ ਕਲਪਨਾ ਵੀ ਨਹੀਂ ਕਰ ਸਕਦਾ। ਹਾਲਾਂਕਿ ਇਸ ਸਰੀਰ ਨੂੰ ਉਸਨੇ ਖੁਦ ਨਹੀਂ ਬਣਾਇਆ। ਉਸਨੂੰ ਅਜਿਹੀਆਂ ਅਜੀਬੋ-ਗਰੀਬ ਮਾਨਸਿਕ ਸ਼ਕਤੀਆਂ ਦਿੱਤੀਆਂ ਗਈਆਂ ਹਨ, ਜੋ ਕਿਸੇ ਦੂਸਰੇ ਪ੍ਰਾਣੀਆਂ ਨੂੰ ਨਹੀਂ ਦਿੱਤੀਆਂ ਗਈਆਂ। ਹਾਲਾਂਕਿ ਇਹਨਾਂ ਸ਼ਕਤੀਆਂ ਨੂੰ ਪਾਉਣ ਦੇ ਲਈ ਉਸਨੇ ਕੁਝ ਵੀ ਨਹੀਂ ਕੀਤਾ ਹੈ ਅਤੇ ਨ ਉਹ ਕੁਝ ਕਰ ਸਕਦਾ ਹੈ। ਸਾਡੀ ਹੋਂਦ ਨਿਜੀ ਨਹੀਂ ਹੈ, ਬਲਕਿ ਇੱਕ ਭੇਂਟ ਹੈ। ਇਹ ਭੇਂਟ ਕਿਸਨੇ ਦਿੱਤੀ ਹੈ, ਆਦਮੀ ਦਾ ਮਨ ਇਸ ਸੁਆਲ ਦਾ ਜੁਆਬ ਮੰਗਦਾ ਹੈ। ਤਾਂ ਕਿ ਉਹ ਆਪਣੇ ਮਹਾਨ ਦਾਤੇ ਦਾ ਸ਼ੁਕਰ ਅਦਾ ਕਰ ਸਕੇ, ਉਸਦੇ ਪ੍ਰਤੀ ਅਹਿਸਾਨ ਪ੍ਰਗਟ ਕਰ ਸਕੇ। ਫਿਰ ਆਪਣੇ ਸਰੀਰ ਤੋਂ ਬਾਹਰ ਵੇਖੀਏ ਤਾਂ ਦੁਨੀਆਂ ਵਿੱਚ ਅਸੀਂ ਇਸ ਹਾਲ ਵਿੱਚ ਪੈਦਾ ਹੁੰਦੇ ਹਾਂ ਕਿ ਸਾਡੇ ਕੋਲ ਸਾਡਾ ਕੁਝ ਵੀ ਨਹੀਂ ਹੁੰਦਾ। ਨ ਸਾਡਾ ਸ੍ਰਿਸ਼ਟੀ ਦੇ ਉਪਰ ਵੱਸ ਚਲਦਾ ਹੈ ਕਿ ਉਸਨੂੰ ਆਪਣੀਆਂ ਜ਼ਰੂਰਤਾਂ ਦੇ ਅਨੁਕੂਲ ਬਣਾ ਸਕੀਏ। ਸਾਡੀਆਂ ਹਜ਼ਾਰਾਂ ਜ਼ਰੂਰਤਾਂ ਹਨ ਪਰ ਕਿਸੇ ਇੱਕ ਜ਼ਰੂਰਤ ਨੂੰ ਵੀ ਅਸੀਂ ਆਪਣੇ ਆਪ ਪੂਰਾ ਨਹੀਂ ਕਰ ਸਕਦੇ ਪਰ ਅਸੀਂ ਵੇਖਦੇ ਹਾਂ ਕਿ ਦੁਨੀਆਂ ਵਿੱਚ ਹੈਰਤ ਦੇ ਤੌਰ 'ਤੇ ਸਾਡੀਆਂ ਅਨੇਕ ਜ਼ਰੂਰਤਾਂ ਨੂੰ ਪੂਰੀਆਂ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਸ੍ਰਿਸ਼ਟੀ ਆਪਣੇ ਅਨੇਕ ਸਾਧਨਾਂ ਦੇ ਨਾਲ ਇਸ ਗੱਲ ਦੀ ਉਡੀਕ ਵਿੱਚ ਹੈ ਕਿ ਆਦਮੀ ਪੈਦਾ ਹੋਵੇ ਅਤੇ ਉਹ ਉਸਦੀ ਸੇਵਾ ਵਿੱਚ ਲਗ ਜਾਏ। ਉਦਾਹਰਣ ਦੇ ਤੌਰ 'ਤੇ ਆਵਾਜ਼ ਨੂੰ ਲੈ ਲਵੋ ਆਵਾਜ਼ ਰਾਹੀਂ ਅਸੀਂ ਆਪਣੀ ਗੱਲ, ਆਪਣੇ ਵਿਚਾਰ ਦੂਸਰਿਆਂ ਤਕ ਪਹੁੰਚਾਉਂਦੇ ਹਾਂ। ਇਹ ਕਿਸ ਤਰ੍ਹਾਂ ਸੰਭਵ ਹੋਇਆ ਕਿ ਸਾਡੇ ਦਿਮਾਗ ਵਿੱਚ ਪੈਦਾ ਹੋਣ ਵਾਲੇ ਵਿਚਾਰ ਜ਼ੁਬਾਨ ਦਾ ਕੰਪਨ ਬਣ ਕੇ ਦੂਸਰਿਆਂ ਦੇ ਕੰਨਾਂ ਤੱਕ ਪਹੁੰਚਣ ਅਤੇ ਉਹ ਉਹਨਾਂ ਨੂੰ ਸਮਝਣ ਯੋਗ ਆਵਾਜ਼ਾਂ ਦੇ ਰੂਪ ਵਿੱਚ ਸੁਣ ਸਕਦੇ। ਇਸਦੇ ਲਈ ਸਾਡੇ ਅੰਦਰ ਅਤੇ ਬਾਹਰ ਬੇਸ਼ੁਮਾਰ ਪ੍ਰਬੰਧ

ਕੀਤੇ ਗਏ ਹਨ। ਉਹਨਾਂ ਵਿੱਚੋਂ ਇੱਕ ਉਹ ਮਾਧਿਅਮ ਹੈ ਜਿਸ ਨੂੰ ਅਸੀਂ ਹਵਾ ਕਹਿੰਦੇ ਹਾਂ, ਅਸੀਂ ਜੋ ਸ਼ਬਦ ਬੋਲਦੇ ਹਾਂ ਉਹ ਬੇਆਵਾਜ਼ ਲਹਿਰਾਂ ਦੇ ਰੂਪ ਵਿੱਚ ਹਵਾ ’ਤੇ ਉਸੇ ਤਰ੍ਹਾਂ ਸਫ਼ਰ ਕਰਦੇ ਹਨ। ਜਿਸ ਤਰ੍ਹਾਂ ਪਾਣੀ ਦੀ ਸਤਹ ਤੇ ਲਹਿਰਾਂ ਪੈਦਾ ਹੁੰਦੀਆਂ ਹਨ ਅਤੇ ਵਧਦੀਆਂ ਹੀ ਚਲੀਆਂ ਜਾਂਦੀਆਂ ਹਨ।

ਮੇਰੇ ਮੂੰਹ ਵਿੱਚੋਂ ਨਿਕਲੀ ਹੋਈ ਆਵਾਜ਼ ਨੂੰ ਤੁਹਾਡੇ ਤੱਕ ਪਹੁੰਚਣ ਲਈ ਵਿਚਾਲੇ ਹਵਾ ਦਾ ਮੌਜੂਦ ਹੋਣਾ ਜ਼ਰੂਰੀ ਹੈ। ਵਿਚਾਲੇ ਹਵਾ ਦਾ ਇਹ ਮਾਧਿਅਮ ਨਾ ਹੋਵੇ ਤਾਂ ਤੁਸੀਂ ਮੇਰੇ ਬੁੱਲ੍ਹ ਹਿਲਦੇ ਹੋਏ ਦੇਖੋਗੇ ਪਰ ਮੇਰੀ ਆਵਾਜ਼ ਨਹੀਂ ਸੁਣ ਸਕੋਗੇ। ਮਿਸਾਲ ਦੇ ਤੌਰ ’ਤੇ ਇੱਕ ਬੰਦ ਫਾਨੂਸ ਦੇ ਅੰਦਰ ਬਿਜਲੀ ਦੀ ਘੰਟੀ ਰੱਖ ਕੇ ਵਜਾਈ ਜਾਵੇ ਤਾਂ ਉਸਦੀ ਆਵਾਜ਼ ਸਾਫ਼ ਸੁਣਾਈ ਦੇਵੇਗੀ ਪਰ ਜੇਕਰ ਫਾਨੂਸ ਦੇ ਅੰਦਰ ਦੀ ਪੂਰੀ ਹਵਾ ਕੱਢ ਦਿੱਤੀ ਜਾਵੇ ਅਤੇ ਉਸਦੇ ਬਾਅਦ ਘੰਟੀ ਵਜਾਈ ਜਾਵੇ ਤਾਂ ਤੁਸੀਂ ਸ਼ੀਸ਼ੇ ਦੇ ਅੰਦਰ ਘੰਟੀ ਨੂੰ ਵੱਜਦੇ ਹੋਏ ਤਾਂ ਦੇਖੋਗੇ ਪਰ ਉਸਦੀ ਆਵਾਜ਼ ਬਿਲਕੁਲ ਵੀ ਸੁਣਾਈ ਨਹੀਂ ਦੇਵੇਗੀ ਕਿਉਂਕਿ ਘੰਟੀ ਦੇ ਵੱਜਣ ਨਾਲ ਜੋ ਕੰਪਨ ਪੈਦਾ ਹੁੰਦੀ ਹੈ। ਉਸਨੂੰ ਗ੍ਰਹਿਣ ਕਰਕੇ ਤੁਹਾਡੇ ਕੰਨਾ ਤੱਕ ਪਹੁੰਚਾਉਣ ਦੇ ਲਈ ਫਾਨੂਸ ਦੇ ਅੰਦਰ ਹਵਾ ਮੌਜੂਦ ਨਹੀਂ ਹੈ।

ਪਰ ਇਹ ਮਾਧਿਅਮ ਵੀ ਕਾਫ਼ੀ ਨਹੀਂ, ਹਵਾ ਦੇ ਰਾਹੀਂ ਤਾਂ ਸਾਡੀ ਆਵਾਜ਼ ਪੰਜ ਸੈਕਿੰਡ ਵਿੱਚ ਸਿਰਫ਼ ਇੱਕ ਮੀਲ ਦਾ ਫਾਸਲਾ ਤੈਅ ਕਰਦੀ ਹੈ। ਇਸਦਾ ਅਰਥ ਹੋਇਆ ਕਿ ਹਵਾ ਦਾ ਮਾਧਿਅਮ ਸਿਰਫ਼ ਕਰੀਬੀ ਮਾਹੌਲ ਵਿੱਚ ਬਾਤ-ਚੀਤ ਦੇ ਲਈ ਕਾਰਗਰ ਹੁੰਦਾ ਹੈ। ਉਹ ਸਾਡੀ ਆਵਾਜ਼ ਨੂੰ ਦੂਰ ਤੱਕ ਨਹੀਂ ਪਹੁੰਚਾ ਸਕਦਾ। ਜੇਕਰ ਆਵਾਜ਼ ਸਿਰਫ਼ ਹਵਾ ਰਾਹੀਂ ਹੀ ਫੈਲਦੀ ਹੁੰਦੀ ਤਾਂ ਇਸਨੂੰ ਇੱਕ ਥਾਂ ਤੋਂ ਦੂਸਰੇ ਥਾਂ ਤੱਕ ਪਹੁੰਚਾਣਾ ਸੰਭਵ ਨਾ ਹੁੰਦਾ, ਲੇਕਿਨ ਕੁਦਰਤ ਨੇ ਇਸਦੇ ਲਈ ਸਾਨੂੰ ਇੱਕ ਹੋਰ ਬੇਹੱਦ ਤੇਜ਼ ਰਫ਼ਤਾਰ ਮਾਧਿਅਮ ਉਪਲੱਬਧ ਕਰਵਾਇਆ ਹੈ। ਇਹ ਮਾਧਿਅਮ ਪ੍ਰਕਾਸ਼ ਜਾਂ ਤੇਜ਼ ਤਰੰਗ ਹੈ। ਜਿਸਦੀ ਗਤੀ ਇੱਕ ਲੱਖ ਛਿਆਸੀ ਹਜ਼ਾਰ ਮੀਲ ਪ੍ਰਤੀ ਸੈਕੰਡ ਹੈ। ਬੇਤਾਰ ਦੇ ਸੰਚਾਰ ਮਾਧਿਅਮ ਵਿੱਚ ਇਸ ਮਾਧਿਅਮ ਨੂੰ ਉਪਯੋਗ ਵਿੱਚ ਲਿਆਇਆ ਜਾਂਦਾ ਹੈ। ਜਦੋਂ ਕੋਈ ਵਿਅਕਤੀ ਰੇਡੀਉ ਸਟੇਸ਼ਨ ਵਿੱਚ ਲਗੇ ਹੋਏ ਮਾਇਕਰੋ-ਫ਼ੋਨ ਦੇ ਲਾਗੇ ਆਵਾਜ਼ ਕੱਢਦਾ ਹੈ ਤਾਂ ਮਾਇਕਰੋਫ਼ੋਨ ਆਵਾਜ਼ ਨੂੰ ਗ੍ਰਹਿਣ ਕਰਕੇ ਉਸਨੂੰ ਤਰੰਗਾਂ ਵਿੱਚ ਬਦਲ ਦਿੰਦਾ ਹੈ ਅਤੇ ਤਾਰ ਦੁਆਰਾ ਉਸਨੂੰ ਪ੍ਰਸਾਰਣ-ਯੰਤਰ ਜਾਂ ਟਰਾਂਸਮੀਟਰ ਤੱਕ ਭੇਜ ਦਿੰਦਾ ਹੈ। ਟਰਾਂਸਮੀਟਰ

ਕੰਪਿਤ ਹੋ ਕੇ ਵਾਯੂਮੰਡਲ ਵਿੱਚ ਉਹੀ ਕੰਪਨ ਪੈਦਾ ਕਰ ਦੇਂਦੇ ਹਨ। ਇਸ ਤਰ੍ਹਾਂ ਪੰਜ ਸੈਕੰਡ ਵਿੱਚ ਇੱਕ ਮੀਲ ਚਲਣ ਵਾਲੀ ਆਵਾਜ਼ ਬਿਜਲੀ ਦੀਆਂ ਤਰੰਗਾਂ ਵਿੱਚ ਬਦਲ ਕੇ ਦੋ ਲੱਖ ਮੀਲ ਪ੍ਰਤੀ ਸੈਕੰਡ ਦੀ ਰਫ਼ਤਾਰ ਪ੍ਰਾਪਤ ਕਰ ਲੈਂਦੀ ਹੈ ਅਤੇ ਪਲ ਵਿੱਚ ਹੀ ਸਾਰੀ ਦੁਨੀਆਂ ਵਿੱਚ ਫੈਲ ਜਾਂਦੀ ਹੈ। ਇਹਨਾਂ ਬੇਤਾਰ ਦੀਆਂ ਤਰੰਗਾਂ ਨੂੰ ਸਾਡੇ ਰੇਡੀਓ ਸੈਟ ਦੀ ਮਸ਼ੀਨ ਗ੍ਰਹਿਣ ਕਰਕੇ ਉੱਚੀ ਅਤੇ ਸਾਫ਼ ਆਵਾਜ਼ ਵਿੱਚ ਉਸਨੂੰ ਦੁਹਰਾਅ ਦੇਂਦੀ ਹੈ ਅਤੇ ਫਿਰ ਹਜ਼ਾਰਾ ਮੀਲ ਦੂਰ ਬੋਲੀ ਹੋਈ ਆਵਾਜ਼ ਨੂੰ ਅਸੀਂ ਉਸੇ ਪਲ ਸੁਣਨ ਲਗਦੇ ਹਾਂ।

ਇਹ ਉਹਨਾਂ ਅਣਗਿਣਤ ਕੁਦਰਤੀ ਵਿਵਸਥਾਵਾਂ ਵਿੱਚੋਂ ਇੱਕ ਹੈ। ਜਿਸਦਾ ਮੈਂ ਵਰਣਨ ਨਹੀਂ ਕੀਤਾ ਹੈ ਬਲਕਿ ਉਸਦਾ ਸਿਰਫ਼ ਨਾਮ ਲਿਆ ਹੈ। ਜੇਕਰ ਇਸਦਾ ਅਤੇ ਦੂਸਰੀਆਂ ਚੀਜ਼ਾਂ ਦਾ ਵਰਣਨ ਕੀਤਾ ਜਾਵੇ ਤਾਂ ਇਸਦੇ ਲਈ ਕਰੋੜਾਂ ਪੰਨੇ ਚਾਹੀਦੇ ਹੋਣਗੇ ਅਤੇ ਫਿਰ ਵੀ ਉਹਨਾਂ ਦਾ ਵਰਣਨ ਖ਼ਤਮ ਨਹੀਂ ਹੋਵੇਗਾ।

ਇਹ ਉਪਕਾਰ ਅਤੇ ਸੁਵਿਧਾਵਾ, ਜਿੰਨ੍ਹਾਂ ਦਾ ਉਪਭੋਗ ਹਰ ਆਦਮੀ ਕਰ ਰਿਹਾ ਹੈ ਅਤੇ ਜਿੰਨ੍ਹਾਂ ਦੇ ਬਿਨਾ ਇਸ ਜ਼ਮੀਨ 'ਤੇ ਆਦਮੀ ਦੀ ਜ਼ਿੰਦਗੀ ਅਤੇ ਸੱਭਿਅਤਾ ਦੀ ਕੋਈ ਕਲਪਨਾ ਨਹੀਂ ਕੀਤੀ ਜਾ ਸਕਦੀ। ਮਨੁੱਖ ਜਾਣਨਾ ਚਾਹੁੰਦਾ ਹੈ ਕਿ ਇਹ ਸਾਰਾ ਕੁਝ ਕਿਸਨੇ ਉਸਦੇ ਲਈ ਉਪਲਬਧ ਕੀਤਾ ਹੈ। ਹਰ ਪਲ ਜਦੋਂ ਉਹ ਕਿਸੇ ਉਪਕਾਰ ਨਾਲ ਦੋ-ਚਾਰ ਹੁੰਦਾ ਹੈ ਤਾਂ ਉਸਦੇ ਦਿਲ ਵਿੱਚ ਬੇਅੰਤ ਸ਼ੁਕਰ, ਅਥਾਹ ਅਹਿਸਾਨ ਅਤੇ ਅਸੀਮਤ ਅਹਿਮ ਭਾਵ ਦੀ ਅਨੁਭੂਤੀ ਪੈਦਾ ਹੁੰਦੀ ਹੈ ਅਤੇ ਉਹ ਚਾਹੁੰਦਾ ਹੈ ਕਿ ਆਪਣੇ ਦਾਤੇ ਨੂੰ ਪਾਵੇ ਅਤੇ ਆਪਣੇ ਆਪਨੂੰ ਉਸਦੇ ਕਦਮਾਂ ਵਿੱਚ ਰੱਖ ਦੇਵੇ। ਦਾਤੇ ਦੇ ਅਹਿਸਾਨ ਅਤੇ ਮਿਹਰਬਾਨੀਆਂ ਨੂੰ ਮੰਨਣਾ, ਉਸਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਵਿੱਚ ਥਾਂ ਦੇਣਾ ਅਤੇ ਆਪਣੀਆਂ ਚੰਗੀਆਂ ਅਤੇ ਉੱਚਤਮ ਭਾਵਨਾਵਾਂ ਨੂੰ ਉਸਦੇ ਸਾਹਮਣੇ ਸਮਰਪਿਤ ਕਰਨਾ। ਇਨਸਾਨ ਦੀ ਫਿਤਰਤ ਦਾ ਇਹ ਸਰਾਫ਼ਤ ਵਾਲਾ ਜਜ਼ਬਾ ਹੈ। ਹਰ ਆਦਮੀ ਜੋ ਆਪਣੀ ਜ਼ਿੰਦਗੀ ਅਤੇ ਦੁਨੀਆਂ ਵੱਲ ਧਿਆਨ ਦੇਂਦਾ ਹੈ ਉਸਦੇ ਅੰਦਰ ਇਹ ਅਨੁਭਵ ਬਹੁਤ ਸ਼ਿੱਦਤ ਨਾਲ ਪੈਦਾ ਹੁੰਦਾ ਹੈ। ਫਿਰ ਕੀ ਇਸ ਅਨੁਭਵ ਦਾ ਇਸ ਜਜਬੇ ਦਾ ਕੋਈ ਜੁਆਬ ਨਹੀਂ? ਕੀ ਆਦਮੀ ਇਸ ਜਗਤ ਵਿਚ ਇੱਕ ਅਨਾਥ ਬੱਚਾ ਹੈ? ਜਿਸਦੇ ਅੰਦਰ ਪੈਦਾ ਹੋਏ ਪ੍ਰੇਮ, ਮੁਹੱਬਤ ਅਤੇ ਸਮਰਪਣ ਦੇ ਭਾਵ ਦੀ ਤ੍ਰਿਪਤੀ ਦੇ ਲਈ ਕੋਈ ਹਸਤੀ ਮੌਜੂਦ ਨਾ ਹੋਵੇ। ਕੀ ਇਹ

ਇੱਕ ਅਜਿਹੀ ਸ੍ਰਿਸ਼ਟੀ ਹੈ ਜਿਥੇ ਅਹਿਸਾਨ ਅਤੇ ਉਪਕਾਰ ਤਾਂ ਹੈ ਪਰ ਦਾਤੇ ਦਾ ਪਤਾ ਨਹੀਂ ਜਿਥੇ ਅਨੁਭਵ ਹੈ ਪਰ ਅਨੁਭਵ ਦੀ ਤ੍ਰਿਪਤੀ ਦੇ ਲਈ ਕੋਈ ਰਸਤਾ ਨਹੀਂ।

ਉਪਾਸਕ ਦੀ ਤਲਾਸ਼ ਦਾ ਇਹ ਇੱਕ ਪਹਿਲੂ ਹੈ। ਇਸਦਾ ਦੂਸਰਾ ਪਹਿਲੂ ਇਹ ਹੈ ਕਿ ਆਦਮੀ ਦੀ ਹੈਸੀਅਤ ਅਤੇ ਉਸਦੇ ਹਾਲਾਤਾਂ ਦਾ ਇਹ ਤਕਾਜ਼ਾ ਹੈ ਕਿ ਇਸ ਬੇਅੰਤ ਸ੍ਰਿਸ਼ਟੀ ਵਿੱਚ ਉਸਦਾ ਕੋਈ ਸਹਾਰਾ ਹੋਵੇ। ਜੇਕਰ ਅਸੀਂ ਅੱਖ ਖੋਲਕੇ ਵੇਖੀਏ ਤਾਂ ਅਸੀਂ ਇਸ ਦੁਨੀਆਂ ਵਿੱਚ ਬਹੁਤ ਛੋਟੇ ਅਤੇ ਬੇਵੱਸ ਪ੍ਰਾਣੀ ਹਾਂ। ਜ਼ਰਾ ਉਸ ਖਾਲੀਪਨ ਦੀ ਕਲਪਨਾ ਕਰੋ ਜਿਸ ਵਿੱਚੋਂ ਸਾਡੀ ਇਹ ਪ੍ਰਿਥਵੀ ਸੂਰਜ ਦੇ ਚਾਰ ਚੁਫੇਰੇ ਚੱਕਰ ਲਾ ਰਹੀ ਹੈ। ਤੁਸੀਂ ਜਾਣਦੇ ਹੋ ਕਿ ਪ੍ਰਿਥਵੀ ਦੀ ਗੋਲਾਈ ਲਗਪਗ 50,000 ਮੀਲ ਹੈ ਅਤੇ ਉਹ ਨੱਚਦੇ ਹੋਏ ਲਾਟੂ ਦੀ ਤਰ੍ਹਾਂ ਆਪਣੀ ਧੂਰੀ 'ਤੇ ਲਗਾਤਾਰ ਇਸ ਤਰ੍ਹਾਂ ਘੁੰਮ ਰਹੀ ਹੈ ਕਿ ਹਰ ਚੌਵੀ ਘੰਟਿਆਂ ਵਿਚ ਇੱਕ ਚੱਕਰ ਪੂਰਾ ਹੋ ਜਾਂਦਾ ਹੈ। ਮਤਲਬ ਪ੍ਰਿਥਵੀ ਦੀ ਰਫ਼ਤਾਰ ਲਗਪਗ ਇੱਕ ਹਜ਼ਾਰ ਮੀਲ ਪ੍ਰਤਿ ਘੰਟਾ ਹੈ। ਇਸਦੇ ਨਾਲ ਹੀ ਉਹ ਸੂਰਜ ਦੇ ਚਾਰ ਚੁਫੇਰੇ ਅਠਾਰਾ ਕਰੋੜ 60 ਲੱਖ ਮੀਲ ਲੰਬੇ ਦਾਇਰੇ ਵਿੱਚੋਂ ਬਹੁਤ ਤੇਜ ਰਫ਼ਤਾਰ ਨਾਲ ਦੌੜ ਰਹੀ ਹੈ। ਅਸਮਾਨ ਵਿੱਚ ਇੰਨੀ ਤੇਜ ਰਫਤਾਰ ਨਾਲ ਦੌੜਦੀ ਹੋਈ ਪ੍ਰਿਥਵੀ 'ਤੇ ਸਾਡੀ ਹੋਂਦ ਕਾਇਮ ਰੱਖਣ ਦੇ ਲਈ ਪ੍ਰਿਥਵੀ ਦੀ ਰਫਤਾਰ ਨੂੰ ਇੱਕ ਖਾਸ ਅੰਦਾਜੇ ਦੇ ਤਹਿਤ ਰੱਖਿਆ ਗਿਆ ਹੈ ਜੇਕਰ ਐਸਾ ਨ ਹੋਵੇ ਤਾਂ ਪ੍ਰਿਥਵੀ ਦੇ ਉਪਰ ਆਦਮੀ ਦੀ ਹਾਲਤ ਉਹਨਾਂ ਕੰਕੜਾਂ ਦੀ ਤਰ੍ਹਾਂ ਹੋ ਜਾਵੇ ਜੋ ਕਿਸੇ ਚਲਦੇ ਹੋਏ ਪਹੀਏ 'ਤੇ ਰੱਖ ਦਿੱਤੇ ਹੋਣ। ਇਸਦੇ ਨਾਲ ਦੂਸਰੀ ਵਿਵਸਥਾ ਇਹ ਹੈ ਕਿ ਪ੍ਰਿਥਵੀ ਦੀ ਆਕਰਸ਼ਣ ਸ਼ਕਤੀ ਨੇ ਸਾਨੂੰ ਖਿੱਚਿਆ ਹੋਇਆ ਹੈ ਅਤੇ ਉਪਰ ਤੋਂ ਹਵਾ ਦਾ ਜ਼ਬਰਦਸਤ ਦਬਾਅ ਹੈ। ਹਵਾ ਤੋਂ ਜੋ ਦਬਾਅ ਪੈ ਰਿਹਾ ਹੈ ਉਹ ਸਰੀਰ ਦੇ ਪ੍ਰਤੀ ਵਰਗ ਇੰਚ ਤੇ 15 ਪੌਂਡ ਤੱਕ ਹੈ। ਮਤਲਬ ਇੱਕ ਔਸਤ ਆਦਮੀ ਦੇ ਪੂਰੇ ਸਰੀਰ ਦੇ ਲਗਪਗ 280 ਮਣ ਦਾ ਦਬਾਅ ਹੈ। ਇਸ ਹੈਰਾਨੀਜਨਕ ਅਵਸਥਾ ਨੇ ਸਾਨੂੰ ਅਸਮਾਨ ਵਿੱਚ ਲਗਾਤਾਰ ਦੌੜਦੀ ਹੋਈ ਪ੍ਰਿਥਵੀ ਦੇ ਚਾਰ ਚੁਫੇਰੇ ਕਾਇਮ ਕਰ ਰੱਖਿਆ ਹੈ। ਫਿਰ ਜ਼ਰਾ ਸੂਰਜ ਵੱਲ ਧਿਆਨ ਦਿਉ। ਸੂਰਜ ਦੀ ਗੋਲਾਈ 8 ਲੱਖ 65 ਹਜ਼ਾਰ ਮੀਲ ਹੈ। ਜਿਸਦਾ ਅਰਥ ਇਹ ਹੈ ਕਿ ਉਹ ਸਾਡੀ ਪ੍ਰਿਥਵੀ ਤੋਂ 10 ਲੱਖ ਗੁਣਾਂ ਵੱਡਾ ਹੈ। ਇਹ ਸੂਰਜ ਅਗ ਨਾਲ ਤਪਦਾ ਹੋਇਆ ਸਮੁੰਦਰ ਹੈ। ਜਿਸਦੇ ਕਰੀਬ ਕੋਈ ਵੀ ਚੀਜ਼ ਠੋਸ ਹਾਲਤ ਵਿੱਚ

ਨਹੀਂ ਰਹਿ ਸਕਦੀ। ਪ੍ਰਿਥਵੀ ਅਤੇ ਸੂਰਜ ਦੇ ਵਿੱਚੋਂ ਇਸ ਸਮੇਂ ਲਗਪਗ 9.5 ਕਰੋੜ ਮੀਲ ਦਾ ਫਾਸਲਾ ਹੈ ਜੇਕਰ ਇਸਦੇ ਬਜਾਏ ਉਹ ਇਸਦੇ ਅੱਧੇ ਫਾਸਲੇ 'ਤੇ ਹੋਵੇ ਤਾਂ ਸੂਰਜ ਦੀ ਗਰਮੀ ਨਾਲ ਚੀਜਾਂ ਸੜਨ ਲੱਗਣ ਅਤੇ ਜੇਕਰ ਉਹ ਚੰਦ ਦੀ ਥਾਂ ਤੋਂ ਮਤਲਬ ਦੋ ਲੱਖ ਚਾਲੀ ਹਜ਼ਾਰ ਮੀਲ ਦੇ ਫਾਸਲੇ 'ਤੇ ਆ ਜਾਵੇ ਤਾਂ ਪ੍ਰਿਥਵੀ ਪਿਗਲ ਕੇ ਭਾਫ ਵਿੱਚ ਤਬਦੀਲ ਹੋ ਜਾਵੇ। ਇਹੀ ਸੂਰਜ ਹੈ ਜਿਸਦੀ ਬਦੌਲਤ ਪ੍ਰਿਥਵੀ 'ਤੇ ਜੀਵਨ ਹੈ। ਇਸ ਉਦੇਸ਼ ਦੇ ਲਈ ਉਸਨੂੰ ਇੱਕ ਖਾਸ ਫਾਸਲੇ 'ਤੇ ਰੱਖਿਆ ਗਿਆ ਹੈ ਜੇਕਰ ਉਹ ਦੂਰ ਚਲਾ ਜਾਵੇ ਤਾਂ ਜ਼ਮੀਨ ਬਰਫ ਦੀ ਤਰ੍ਹਾਂ ਜੰਮ ਜਾਵੇ ਅਤੇ ਜੇਕਰ ਕਰੀਬ ਆ ਜਾਵੇ ਤਾਂ ਅਸੀਂ ਸਾਰੇ ਲੋਕ ਸੜ-ਭੁਜ ਕੇ ਰਾਖ ਹੋ ਜਾਈਏ।

ਫਿਰ ਜ਼ਰਾ ਇਸ ਸ੍ਰਿਸ਼ਟੀ ਦੀ ਵਿਆਪਕਤਾ ਅਤੇ ਵਿਸਕਾਰ ਨੂੰ ਵੇਖੋ ਅਤੇ ਉਸ ਆਕਰਸ਼ਣ ਸ਼ਕਤੀ 'ਤੇ ਧਿਆਨ ਦਿਉ ਜਿਸਨੇ ਇਸ ਮਹਾਨ ਸ੍ਰਿਸ਼ਟੀ ਨੂੰ ਸੰਭਾਲਿਆ ਹੋਇਆ ਹੈ। ਸ੍ਰਿਸ਼ਟੀ ਇੱਕ ਅਸੀਮ ਵਿਸਤ੍ਰਿਤ ਕਾਰਖਾਨਾ ਹੈ। ਇਸਦੇ ਵਿਸਥਾਰ ਦਾ ਅੰਦਾਜ਼ਾ ਖਗੋਲ ਵਿਗਿਆਨ ਦੀ ਦ੍ਰਿਸ਼ਟੀ ਵਿੱਚ ਇਹ ਹੈ ਕਿ ਪ੍ਰਕਾਸ਼ ਜਿਸਦੀ ਰਫ਼ਤਾਰ ਇੱਕ ਲੱਖ 86 ਹਜ਼ਾਰ ਮੀਲ ਪ੍ਰਤੀ ਸੈਕਿੰਡ ਹੈ। ਉਸਨੂੰ ਸ੍ਰਿਸ਼ਟੀ ਦੇ ਚਾਰ ਚੁਫੇਰੇ ਚਕਰ ਪੂਰਾ ਕਰਨ ਵਿੱਚੋਂ ਕਈ ਅਰਬ ਸਾਲ ਲੱਗਣਗੇ। ਇਹ ਸੌਰ ਮੰਡਲ ਜਿਸ ਵਿੱਚੋਂ ਸਾਡੀ ਪ੍ਰਿਥਵੀ ਵੀ ਸ਼ਾਮਲ ਹੈ ਵੇਖਣ ਵਿੱਚ ਤਾਂ ਬਹੁਤ ਵੱਡਾ ਪ੍ਰਤੀਤ ਹੁੰਦਾ ਹੈ ਪਰ ਪੂਰੀ ਸ੍ਰਿਸ਼ਟੀ ਦੀ ਤੁਲਨਾ ਵਿੱਚ ਇਸ ਦੀ ਕੋਈ ਹੈਸੀਅਤ ਨਹੀਂ। ਸ੍ਰਿਸ਼ਟੀ ਵਿੱਚ ਇਸ ਨਾਲੋਂ ਬਹੁਤ ਵੱਡੇ ਅਣਗਿਣਤ ਸਿਤਾਰੇ ਅਸੀਮ ਵਿਸਥਾਰ ਵਿੱਚ ਫੈਲੇ ਹੋਏ ਹਨ। ਜਿਨ੍ਹਾਂ ਵਿੱਚੋਂ ਬਹੁਤ ਸਾਰੇ ਇੰਨੇ ਵੱਡੇ ਹਨ ਕਿ ਸਾਡਾ ਪੂਰਾ ਸੌਰ ਮੰਡਲ ਉਸਦੇ ਉਪਰ ਰੱਖਿਆ ਜਾ ਸਕਦਾ ਹੈ। ਜਿਸ ਆਕਰਸ਼ਣ ਸ਼ਕਤੀ ਨੇ ਇਸ ਅਣਗਿਣਤ ਦੁਨੀਆਂ ਨੂੰ ਸੰਭਾਲਿਆ ਹੋਇਆ ਹੈ। ਉਸਦੀ ਮਹਾਨਤਾ ਦੀ ਕਲਪਨਾ ਇਸ ਨਾਲ ਕੀਤੀ ਜਾ ਸਕਦੀ ਹੈ ਕਿ ਸੂਰਜ ਜਿਸ ਬੇਪਨਾਹ ਤਾਕਤ ਨਾਲ ਪ੍ਰਿਥਵੀ ਨੂੰ ਆਪਣੇ ਵੱਲ ਖਿਚ ਰਿਹਾ ਹੈ ਅਤੇ ਉਸਨੂੰ ਅਨੰਦ ਅਸੀਮ ਖਾਲੀਪਨ ਵਿੱਚ ਡਿਗ ਕੇ ਬਰਬਾਦ ਹੋਣ ਤੋਂ ਰੋਕਦਾ ਹੈ। ਉਹ ਬਲ ਇਹਨਾਂ ਅਧਿਕ ਸ਼ਕਤੀਸ਼ਾਲੀ ਹੈ ਕਿ ਜੇਕਰ ਇਸ ਉਦੇਸ਼ ਦੇ ਲਈ ਕਿਸੇ ਭੌਤਿਕ ਚੀਜ਼ ਨਾਲੋਂ ਪ੍ਰਿਥਵੀ ਨੂੰ ਬੰਨ੍ਹਣਾ ਪੈਂਦਾ ਤਾਂ ਜਿਸ ਤਰ੍ਹਾਂ ਘਾਹ ਦੀਆਂ ਪੱਤੀਆਂ ਨੇ ਜ਼ਮੀਨ ਨੂੰ ਢੱਕਿਆ ਹੋਇਆ ਹੈ। ਉਸੇ ਤਰ੍ਹਾਂ ਧਾਤੂ ਦੀਆਂ ਤਾਰਾਂ ਨਾਲ ਪ੍ਰਿਥਵੀ ਦਾ ਧਰਾਤਲ ਢੱਕਿਆ ਜਾਂਦਾ ਹੈ।

ਸਾਡੀ ਜ਼ਿੰਦਗੀ ਪੂਰੀ ਤਰ੍ਹਾਂ ਇਹਨਾਂ ਤਾਕਤਾਂ ’ਤੇ ਨਿਰਭਰ ਹੈ। ਜਿਨ੍ਹਾਂ ਤੇ ਸਾਡਾ ਕੋਈ ਵੱਸ ਨਹੀਂ। ਆਦਮੀ ਦੀ ਜ਼ਿੰਦਗੀ ਦੇ ਲਈ ਦੁਨੀਆਂ ਵਿੱਚ ਜੋ ਪ੍ਰਬੰਧ ਹਨ ਅਤੇ ਜਿੰਨ੍ਹਾਂ ਦੀ ਮੌਜੂਦਗੀ ਦੇ ਬਿਨਾ ਜੀਵਣ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਉਹ ਇੰਨੇ ਉੱਚੇ ਸਤਰ ’ਤੇ ਹੋ ਰਹੀ ਹੈ ਅਤੇ ਉਸਨੂੰ ਹੋਂਦ ਵਿੱਚ ਲਿਆਉਣ ਲਈ ਇੰਨੀਆਂ ਗ਼ੈਰ-ਮਾਮੂਲੀ ਅਤੇ ਅਸਾਧਾਰਨ ਸ਼ਕਤੀਆਂ ਚਾਹੀਦੀਆਂ ਹਨ ਕਿ ਆਦਮੀ ਆਪ ਉਹਨਾਂ ਨੂੰ ਹੋਂਦ ਵਿੱਚ ਲਿਆਉਣ ਦੀ ਕਲਪਨਾ ਵੀ ਨਹੀਂ ਕਰ ਸਕਦਾ। ਸ੍ਰਿਸ਼ਟੀ ਦੇ ਲਈ ਕੰਮ ਕਰਨ ਦਾ ਜੋ ਤਰੀਕਾ ਤੈਅ ਕੀਤਾ ਗਿਆ ਹੈ ਉਸਨੂੰ ਨਿਸ਼ਚਿਤ ਕਰਨਾ ਤਾਂ ਦੂਰ ਉਸ ’ਤੇ ਕੰਟਰੋਲ ਕਰਨਾ ਵੀ ਆਦਮੀ ਦੇ ਵਸ ਦੀ ਗੱਲ ਨਹੀਂ। ਉਹ ਵੇਖਦਾ ਹੈ ਕਿ ਅਗਰ ਜਗਤ ਦੀਆਂ ਗ਼ੈਰ ਮਾਮੂਲੀ ਤਾਕਤਾਂ ਉਸਦੇ ਨਾਲ ਤਾਲਮੇਲ ਨਾ ਕਰਨ ਤਾਂ ਉਹ ਜ਼ਮੀਨ ’ਤੇ ਠਹਿਰ ਵੀ ਨ ਸਕੇ। ਜ਼ਮੀਨ ’ਤੇ ਇੱਕ ਸੱਭਿਅਤਾ ਭਰੀ ਜ਼ਿੰਦਗੀ ਦਾ ਨਿਰਮਾਣ ਤਾਂ ਬਹੁਤ ਦੂਰ ਦੀ ਗੱਲ ਹੈ।

ਅਜਿਹੇ ਇੱਕ ਸੰਸਾਰ ਵਿੱਚ ਜਦੋਂ ਆਦਮੀ ਆਪਣੇ ਤੁੱਛ (ਛੋਟੀ) ਹੋਂਦ ਨੂੰ ਵੇਖਦਾ ਹੈ ਤਾਂ ਉਹ ਆਪਣੇ ਆਪ ਨੂੰ ਇੰਨਾ ਜ਼ਿਆਦਾ ਬੇਬਸ ਮਹਿਸੂਸ ਕਰਨ ਲੱਗਦਾ ਹੈ ਜਿਸ ਤਰ੍ਹਾਂ ਕਿ ਸਮੁੰਦਰ ਦੀਆਂ ਲਹਿਰਾਂ ਦੇ ਵਿੱਚ ਇੱਕ ਕੀੜੀ ਆਪਣੇ ਆਪਨੂੰ ਬਚਾਉਣ ਦੇ ਲਈ ਸੰਘਰਸ਼ ਕਰ ਰਹੀ ਹੋਵੇ। ਉਹ ਚਾਹੁੰਦਾ ਹੈ ਕਿ ਕੋਈ ਹੋਵੇ ਜੋ ਇਸ ਅਥਾਹ ਜਗਤ ਵਿੱਚ ਉਸ ਦਾ ਸਹਾਰਾ ਬਣ ਸਕੇ। ਉਹ ਇੱਕ ਅਜਿਹੀ ਹਸਤੀ ਦੀ ਪਨਾਹ ਲਭਣਾ ਚਾਹੁੰਦਾ ਹੈ, ਜੋ ਜਗਤ ਦੀਆਂ ਸ਼ਕਤੀਆਂ ਤੋਂ ਉਪਰ ਹੋਵੇ। ਜਿਸਦੀ ਪਨਾਹ ਵਿੱਚ ਆ ਜਾਣ ਤੋਂ ਬਾਅਦ ਉਹ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰ ਸਕੇ।

ਇਹ ਦੋ ਭਾਵਨਾਂਵਾਂ ਹਨ, ਜਿਸਨੂੰ ਮੈਂ ਉਪਾਸਕ ਦੀ ਤਲਾਸ਼ ਦਾ ਨਾਮ ਦਿੱਤਾ ਹੈ। ਉਪਾਸਕ ਦੀ ਤਲਾਸ਼ ਦਰਅਸਲ ਇੱਕ ਜਿਗਿਆਸਾ ਹੈ। ਜਿਸ ਦਾ ਅਰਥ ਇੱਕ ਅਜਿਹੀ ਹਸਤੀ ਦੀ ਤਲਾਸ਼ ਹੈ ਜੋ ਆਦਮੀ ਦੇ ਪ੍ਰੇਮ ਅਤੇ ਵਿਸ਼ਵਾਸ ਦਾ ਕੇਂਦਰ ਬਣ ਸਕੇ। ਆਧੁਨਿਕ ਯੁੱਗ ਵਿੱਚ ਰਾਸ਼ਟਰ, ਦੇਸ਼, ਵਤਨ, ਕੌਮ ਅਤੇ ਰਾਜ ਨੂੰ ਆਦਮੀ ਦੀ ਇਸ ਪਿਆਸ ਦਾ ਜੁਆਬ ਬਨਾ ਕੇ ਪੇਸ਼ ਕੀਤਾ ਗਿਆ ਹੈ। ਨਵੀਂ ਸੱਭਿਅਤਾ ਇਹ ਕਹਿੰਦੀ ਹੈ ਕਿ ਆਪਣੇ ਰਾਸ਼ਟਰ, ਆਪਣੇ ਵਤਨ ਅਤੇ ਆਪਣੇ ਰਾਜ ਨੂੰ ਉਹ ਦਰਜਾ ਦੇਵੋ ਕਿ ਉਹ ਤੁਹਾਡੀ ਭਗਤੀ ਦਾ ਕੇਂਦਰ ਬਣੇ ਅਤੇ ਉਸ ਨਾਲ ਪ੍ਰਤੀਬੱਧਤਾ ਅਤੇ ਲਗਾਅ ਨੂੰ ਆਪਣਾ ਸਹਾਰਾ ਬਣਾਉ। ਇਹਨਾਂ

ਚੀਜ਼ਾਂ ਨੂੰ ਉਪਾਸ਼ਕ ਦੇ ਨਾਮ ’ਤੇ ਪੇਸ਼ ਨਹੀਂ ਕੀਤਾ ਜਾਂਦਾ ਪਰ ਜ਼ਿੰਦਗੀ ਵਿਚ ਇਹਨਾਂ ਨੂੰ ਜੋ ਦਰਜਾ ਦਿੱਤਾ ਗਿਆ ਹੈ ਉਹ ਲਗਪਗ ਉਹੀ ਹੈ, ਜੋ ਦਰਅਸਲ ਇੱਕ ਉਪਾਸ਼ਕ ਦਾ, ਇੱਕ ਪੂਜਨੀਕ ਦਾ ਹੋਣਾ ਚਾਹੀਦਾ ਪਰ ਇਹਨਾਂ ਚੀਜ਼ਾਂ ਨੂੰ ਉਪਾਸਕ ਦੀ ਥਾਂ ਦੇਣਾ ਬਿਲਕੁਲ ਅਜਿਹਾ ਹੀ ਹੈ। ਜਿਵੇਂ ਕਿਸੇ ਨੂੰ ਇੱਕ ਜੀਵਣ ਸਾਥੀ ਦੀ ਤਲਾਸ਼ ਹੋਵੇ ਅਤੇ ਉਸਨੂੰ ਆਪ ਪੱਥਰ ਦੀ ਇੱਕ ਸਿਲ ਫੜ੍ਹਾ ਦੇਵੇ। ਖੁੱਲੀ ਹੋਈ ਗਲ ਹੈ ਕਿ ਆਦਮੀ ਵਿੱਚ ਤਲਾਸ਼ ਦੀ ਜੋ ਭਾਵਣਾ ਸਿਰ ਉਠਾਉਂਦੀ ਹੈ, ਉਸ ਦੇ ਕਾਰਨ ਆਦਮੀ ਦੇ ਮਨੋਵਿਗਿਆਨ ਵਿੱਚ ਬਹੁਤ ਗਹਰਾਈ ਤੱਕ ਫੈਲੀ ਹੋਈ ਹੈ। ਉਹ ਇੱਕ ਅਜਿਹੀ ਹਸਤੀ ਦੀ ਤਲਾਸ਼ ਵਿੱਚ ਹੈ, ਜੋ ਸਾਰੀ ਸ੍ਰਿਸ਼ਟੀ ’ਤੇ ਛਾਈ ਹੋਵੇ। ਇਸ ਦਾ ਜੁਆਬ ਕਿਸੇ ਭੌਗੋਲਿਕ ਹਿੱਸੇ ਵਿੱਚੋਂ ਨਹੀਂ ਮਿਲ ਸਕਦਾ। ਰਾਸ਼ਟਰ ਭਗਤੀ ਦੀਆਂ ਜੋ ਚੀਜ਼ਾਂ ਜਿਆਦਾ ਤੋਂ ਜ਼ਿਆਦਾ ਇੱਕ ਸਮਾਜ ਦੇ ਨਿਰਮਾਣ ਵਿੱਚ ਕੁਝ ਮਦਦ ਦੇ ਸਕਦੀਆਂ ਹਨ ਪਰ ਉਹ ਆਦਮੀ ਦੀ ਉਸ ਪਿਆਸ ਅਤੇ ਭਾਵਨਾ ਨੂੰ ਸੰਤੁਸ਼ਟ ਨਹੀਂ ਕਰ ਸਕਦੀਆਂ, ਜਿਸਦਾ ਸੰਬੰਧ ਉਸਦੇ ਆਪਣੇ ਉਪਾਸਕ ਨਾਲ ਹੈ। ਉ ਸਦੇ ਲਈ ਇੱਕ ਜਗਤ ਵਿਆਪੀ ਹੋਂਦ ਚਾਹੀਦੀ ਹੈ। ਆਦਮੀ ਨੂੰ ਆਪਣੇ ਪ੍ਰੇਮ ਅਤੇ ਵਿਸ਼ਵਾਸ ਦੇ ਕੇਂਦਰ ਦੇ ਲਈ ਇੱਕ ਅਜਿਹੀ ਹੋਂਦ ਚਾਹੀਦੀ ਹੈ ਜਿਸਨੇ ਜ਼ਮੀਨ ਅਤੇ ਅਸਮਾਨ ਨੂੰ ਬਣਾਇਆ ਹੋਵੇ। ਆਪਣੇ ਸਹਾਰੇ ਦੇ ਲਈ ਉਸ ਨੂੰ ਇੱਕ ਅਜਿਹੀ ਤਾਕਤ ਦੀ ਤਲਾਸ਼ ਹੈ ਜੋ ਕਿਸੇ ਦੀ ਮੁਥਾਜ ਨਹੀਂ ਹੋਵੇ। ਜੋ ਤਮਾਮ ਸ੍ਰਿਸ਼ਟੀ ਤੇ ਸ਼ਕਤੀਵਾਨ ਹੋਣ। ਜਦੋਂ ਤੱਕ ਇਨਸਾਨ ਅਜਿਹੀ ਇੱਕ ਹੋਂਦ ਨੂੰ ਨਹੀਂ ਪਾਵੇਗਾ। ਉਸਦਾ ਖਾਲੀਪਨ ਬਖ਼ਦਸਤੂਰ ਰਹੇਗਾ। ਕੋਈ ਦੂਸਰੀ ਚੀਜ਼ ਉਸ ਨੂੰ ਨਹੀਂ ਭਰ ਸਕਦੀ।

❋

## ਅੰਤ ਦੀ ਤਲਾਸ਼

ਸੱਚਾਈ ਦੀ ਤਲਾਸ਼ ਦਾ ਤੀਜਾ ਪਹਿਲੂ ਹੈ- ਆਪਣੇ ਅੰਤ ਜਾਂ ਆਪਣੇ ਅੰਜਾਮ ਦੀ ਤਲਾਸ਼। ਆਦਮੀ ਜਾਣਨਾ ਚਾਹੁੰਦਾ ਹੈ ਕਿ ਉਹ ਕਿੱਥੋਂ ਆਇਆ ਹੈ ਅਤੇ ਕਿੱਥੇ ਜਾਏਗਾ। ਉਹ ਆਪਣੇ ਅੰਦਰ ਬਹੁਤ ਸਾਰੇ ਹੌਂਸਲੇ, ਬਹੁਤ ਸਾਰੇ ਉਦੇਸ਼, ਬਹੁਤ ਸਾਰੀਆਂ ਇਛਾਵਾਂ ਪਾਉਂਦਾ ਹੈ। ਉਹ ਪਤਾ ਕਰਨਾ ਚਾਹੁੰਦਾ ਹੈ ਕਿ ਇਹ ਬਹੁਤ ਸਾਰੀਆਂ ਇਛਾਵਾਂ ਕਿਸ ਤਰ੍ਹਾਂ ਪੂਰੀਆਂ ਹੋਣਗੀਆਂ ਉਹ ਇਸ ਸੀਮਤ ਜ਼ਿੰਦਗੀ ਦੀ ਬਜਾਏ ਇੱਕ ਲੰਬੀ ਜ਼ਿੰਦਗੀ ਚਾਹੁੰਦਾ ਹੈ ਪਰ ਉਹ ਨਹੀਂ ਜਾਣਦਾ ਕਿ ਉਸਦੇ ਅਸੀਮਤ ਜੀਵਣ ਦੀ ਇੱਛਾ ਕਿਸ ਤਰ੍ਹਾਂ ਪੂਰੀ ਹੋਵੇਗੀ। ਉਸਦੇ ਅੰਦਰ ਬਹੁਤ ਸਾਰੀਆਂ ਨੈਤਿਕ ਭਾਵਨਾਵਾਂ ਅਤੇ ਮਨੁੱਖੀ ਸੰਵੇਦਨਾਵਾਂ ਹਨ। ਜਿੰਨ੍ਹਾਂ ਨੂੰ ਇਸ ਦੁਨੀਆਂ ਵਿੱਚ ਬੁਰੀ ਤਰ੍ਹਾਂ ਕੁਚਲਿਆ ਜਾ ਰਿਹਾ ਹੈ। ਉਸਦੇ ਮਨ ਵਿੱਚ ਇਹ ਸੁਆਲ ਉੱਠਦਾ ਹੈ ਕਿ ਕੀ ਉਹ ਆਪਣੀ ਪਸੰਦੀਦਾ ਦੁਨੀਆਂ ਨੂੰ ਕਦੇ ਪ੍ਰਾਪਤ ਨਹੀਂ ਕਰ ਸਕੇਗਾ? ਇਹ ਸੁਆਲ ਕਿਸ ਤਰ੍ਹਾਂ ਆਦਮੀ ਦੇ ਅੰਦਰ ਉਬਲਦੇ ਹਨ ਅਤੇ ਸ੍ਰਿਸ਼ਟੀ ਦਾ ਅਧਿਐਨ ਕਿਸ ਤਰ੍ਹਾਂ ਉਸਦੇ ਦਿਮਾਗ਼ ਵਿੱਚ ਇਹ ਸੁਆਲ ਪੈਦਾ ਕਰਦਾ ਹੈ, ਇੱਥੋਂ ਉਸਦੀ ਥੋੜ੍ਹੀ ਜਿਹੀ ਵਿਆਖਿਆ ਕਰਨੀ ਢੁੱਕਵੀਂ ਹੋਵੇਗੀ।

ਜੀਵ-ਵਿਗਿਆਨੀਆਂ ਦਾ ਵਿਚਾਰ ਹੈ ਕਿ ਆਦਮੀ ਆਪਣੇ ਮੌਜੂਦਾ ਰੂਪ ਵਿੱਚ ਤਿੰਨ ਲੱਖ ਸਾਲਾਂ ਤੋਂ ਪ੍ਰਿਥਵੀ 'ਤੇ ਮੌਜੂਦ ਹੈ। ਇਸਦੀ ਤੁਲਨਾ ਵਿੱਚ ਸ੍ਰਿਸਟੀ ਦੀ ਉਮਰ ਬਹੁਤ ਜ਼ਿਆਦਾ ਹੈ। ਭਾਵ ਕਿ ਦੋ ਲੱਖ ਅਰਬ ਸਾਲ। ਇਸ ਤੋਂ ਪਹਿਲਾਂ ਸ੍ਰਿਸਟੀ ਬਿਜਲੀ ਦੇ ਕਣਾਂ ਦੇ ਇੱਕ ਗੁਬਾਰ ਦੇ ਰੂਪ ਵਿੱਚ ਸੀ। ਫਿਰ ਉਸ ਵਿੱਚ ਹਰਕਤ ਹੋਈ ਤੇ ਪਦਾਰਥ ਸਿਮਟ-ਸਿਮਟ ਕੇ ਅਲੱਗ-ਅਲੱਗ ਜਗ੍ਹਾਂ 'ਤੇ ਜਮ੍ਹਾਂ ਹੋਣਾ ਸ਼ੁਰੂ ਹੋ ਗਿਆ। ਇਹੀ ਉਹ ਜੰਮਿਆ ਹੋਇਆ ਪਦਾਰਥ ਹੈ, ਜਿਸਨੂੰ ਅਸੀਂ ਸਿਤਾਰੇ, ਗ੍ਰਹਿ ਕਹਿੰਦੇ ਹਾਂ। ਪਦਾਰਥ ਦੇ ਇਹ ਪਿੰਡ ਗੈਸ ਦੇ ਭਿਆਨਕ ਗੋਲੇ ਦੇ ਰੂਪ ਵਿੱਚ ਅਣਗਿਣਤ ਯੁੱਗਾਂ ਤੱਕ ਅਸਮਾਨ ਵਿੱਚ ਘੁੰਮਦੇ ਰਹੇ। ਲਗਪਗ ਦੋ ਅਰਬ ਸਾਲ ਪਹਿਲਾਂ ਅਜਿਹਾ ਹੋਇਆ ਕਿ ਸ੍ਰਿਸਟੀ ਦਾ ਕੋਈ ਵੱਡਾ ਸਿਤਾਰਾ ਘੁੰਮਦਾ-ਘੁੰਮਾਉਂਦਾ ਸੂਰਜ ਦੇ ਕੋਲ ਆ ਨਿਕਲਿਆ।

ਜੋ ਉਸ ਸਮੇਂ ਹੁਣ ਦੇ ਸਮੇਂ ਤੋਂ ਬਹੁਤ ਵੱਡਾ ਸੀ। ਜਿਸ ਤਰ੍ਹਾਂ ਚੰਦ ਦੀ ਆਕਰਸ਼ਣ ਸ਼ਕਤੀ ਨਾਲ ਸਮੁੰਦਰ ਵਿੱਚ ਉੱਚੀਆਂ-ਉੱਚੀਆਂ ਲਹਿਰਾਂ ਉੱਠਦੀਆਂ ਹਨ, ਉਸੇ ਤਰ੍ਹਾਂ ਇਸ ਦੂਸਰੇ ਸਿਤਾਰੇ ਦੇ ਆਕਰਸ਼ਣ ਨਾਲ ਸਾਡੇ ਸੂਰਜ ਤੇ ਇੱਕ ਬਹੁਤ ਵੱਡਾ ਤੂਫ਼ਾਨ ਉੱਠਿਆ, ਜ਼ਬਰਦਸਤ ਲਹਿਰਾਂ ਪੈਦਾ ਹੋਈਆਂ, ਜੋ ਹੌਲੀ-ਹੌਲੀ ਬਹੁਤ ਉੱਚੀਆਂ ਹੁੰਦੀਆਂ ਗਈਆਂ ਅਤੇ ਇਸ ਤੋਂ ਪਹਿਲਾਂ ਕਿ ਉਹ ਸਿਤਾਰਾ ਸੂਰਜ ਤੋਂ ਦੂਰ ਹੱਟਣਾ ਸ਼ੁਰੂ ਹੋਵੇ। ਉਸ ਦੀ ਆਕਰਸ਼ਣ ਸ਼ਕਤੀ ਇੰਨੀ ਜ਼ਿਆਦਾ ਵੱਧ ਗਈ ਕਿ ਸੂਰਜ ਦੀਆਂ ਇਹਨਾਂ ਜ਼ਬਰਦਸਤ ਗੈਸੀ-ਲਹਿਰਾਂ ਦੇ ਕੁਝ ਹਿੱਸੇ ਟੁੱਟ ਕੇ ਇੱਕ ਝਟਕੇ ਦੇ ਨਾਲ ਦੂਰ ਅਸਮਾਨ ਵਿੱਚ ਨਿਕਲ ਗਏ। ਇਹੀ ਬਾਅਦ ਵਿੱਚ ਠੰਢੇ ਹੋ ਕੇ ਸ਼ੌਰ ਮੰਡਲ ਦੇ ਮੈਂਬਰ ਬਣੇ। ਇਸ ਸਮੇਂ ਇਹ ਸਭ ਟੁਕੜੇ ਸੂਰਜ ਦੇ ਚਾਰ ਚੁਫੇਰੇ ਘੁੰਮ ਰਹੇ ਹਨ ਅਤੇ ਉਹਨਾਂ ਵਿੱਚੋਂ ਹੀ ਇੱਕ ਸਾਡੀ ਪ੍ਰਿਥਵੀ ਹੈ।

ਸ਼ੁਰੂ-ਸ਼ੁਰੂ ਵਿੱਚ ਪ੍ਰਿਥਵੀ ਇੱਕ ਅੰਗਾਰੇ ਦੀ ਹਾਲਤ ਵਿੱਚ ਸੂਰਜ ਦੇ ਚਾਰ-ਚੁਫੇਰੇ ਘੁੰਮ ਰਹੀ ਸੀ ਪਰ ਫਿਰ ਆਕਾਸ਼ ਵਿੱਚ ਲਗਾਤਾਰ ਗਰਮੀ ਛਡਣ ਦੇ ਕਾਰਨ ਉਹ ਠੰਢੀ ਹੋਣਾ ਸ਼ੁਰੂ ਹੋਈ। ਇਹ ਪ੍ਰਕਿਰਿਆ ਕਰੋੜਾ ਸਾਲਾਂ ਤੱਕ ਚੱਲਦੀ ਰਹੀ, ਇੱਥੋਂ ਤੱਕ ਕਿ ਉਹ ਬਿਲਕੁਲ ਠੰਢੀ ਹੋ ਗਈ ਪਰ ਸੂਰਜ ਦੀ ਗਰਮੀ ਹੁਣ ਵੀ ਉਸ ’ਤੇ ਪੈ ਰਹੀ ਸੀ। ਜਿਸਦੇ ਕਾਰਨ ਭਾਫ ਉੱਠਣੀ ਸ਼ੁਰੂ ਹੋਈ ਅਤੇ ਬੱਦਲਾ ਦੇ ਰੂਪ ਵਿੱਚ ਉਸਦੇ ਵਾਯੂਮੰਡਲ ਦੇ ਉਪਰ ਛਾ ਗਈ। ਫਿਰ ਇਹ ਬੱਦਲ ਬਰਸਣੇ ਸ਼ੁਰੂ ਹੋਏ ਅਤੇ ਪੂਰੀ ਪ੍ਰਿਥਵੀ ਪਾਣੀ ਨਾਲ ਭਰ ਗਈ। ਪ੍ਰਿਥਵੀ ਦਾ ਉਪਰਲਾ ਹਿੱਸਾ ਤਾਂ ਠੰਢਾ ਹੋ ਗਿਆ ਸੀ ਪਰ ਉਸਦਾ ਅੰਦਰੂਨੀ ਹਿੱਸਾ ਹੁਣ ਵੀ ਗਰਮ ਸੀ। ਇਸਦਾ ਨਤੀਜਾ ਇਹ ਹੋਇਆ ਕਿ ਪ੍ਰਿਥਵੀ ਸੁੰਗੜਨ ਲਗੀ। ਇਸਦੇ ਕਾਰਨ ਪ੍ਰਿਥਵੀ ਦੇ ਅੰਦਰ ਦੀਆਂ ਗਰਮ ਗੈਸਾ ’ਤੇ ਦਬਾਅ ਪਿਆ ਅਤੇ ਉਹ ਬਾਹਰ ਨਿਕਲਣ ਦੇ ਲਈ ਮਚਲ ਉੱਠੀਆਂ। ਥੋੜ੍ਹੇ-ਥੋੜ੍ਹੇ ਅਰਸੇ ਦੇ ਬਾਅਦ ਜ਼ਮੀਨ ਫਟਣ ਲੱਗੀ। ਜਗ੍ਹਾ-ਜਗ੍ਹਾ ਵੱਡੀਆਂ-ਵੱਡੀਆਂ ਦਰਾੜਾਂ ਪੈਣ ਲੱਗੀਆਂ ਇਸ ਤਰ੍ਹਾਂ ਸਮੁੰਦਰ ਤੂਫਾਨ, ਭਿਆਨਕ ਭੂਚਾਲ ਅਤੇ ਅੱਗ ਉਗਲਣ ਵਾਲੇ ਧਮਾਕਿਆ ਵਿੱਚ ਹਜ਼ਾਰਾਂ ਸਾਲ ਬੀਤ ਗਏ। ਇਹਨਾਂ ਭੂਚਾਲਾਂ ਤੋਂ ਪ੍ਰਿਥਵੀ ਦਾ ਕੁਝ ਹਿੱਸਾ ਉਪਰ ਉੱਭਰ ਆਇਆ ਅਤੇ ਕੁਝ ਹਿੱਸਾ ਦੱਬ ਗਿਆ। ਦੱਬੇ ਹੋਏ ਹਿੱਸਿਆਂ ਵਿੱਚ ਪਾਣੀ ਭਰ ਗਿਆ ਅਤੇ ਉਹ ਸਮੁੰਦਰ ਕਹਾਏ। ਉੱਭਰੇ ਹੋਏ ਹਿੱਸਿਆ ਨੇ ਦੀਪਾ ਅਤੇ ਮਹਾਦੀਪਾਂ ਦਾ ਰੂਪ ਲੈ ਲਿਆ। ਕਿਤੇ-ਕਿਤੇ ਇਹ ਉਭਾਰ ਇੰਨਾ

ਉੱਠਿਆ ਕਿ ਉੱਚੇ-ਉੱਚੇ ਪਹਾੜ ਜਿਹੇ ਬਣ ਗਏ। ਇਹ ਦੁਨੀਆਂ ਦੇ ਪਹਿਲੇ ਪਹਾੜ ਸਨ।

ਭੂਗੋਲ ਸ਼ਾਸਤਰੀਆਂ ਦਾ ਵਿਚਾਰ ਹੈ ਕਿ ਇੱਕ ਅਰਬ 23 ਕਰੋੜ ਸਾਲ ਹੋਏ, ਜਦੋਂ ਪਹਿਲੀ ਵਾਰ ਪ੍ਰਿਥਵੀ 'ਤੇ ਜ਼ਿੰਦਗੀ ਪੈਦਾ ਹੋਈ। ਇਹ ਛੋਟੇ-ਛੋਟੇ ਕੀੜੇ ਸਨ, ਜੋ ਪਾਣੀ ਦੇ ਕਿਨਾਰਿਆ 'ਤੇ ਪੈਦਾ ਹੋਏ। ਇਸ ਦੇ ਬਾਅਦ ਤਰ੍ਹਾਂ-ਤਰ੍ਹਾਂ ਦੇ ਜੀਵ-ਜੰਤੂ ਪੈਦਾ ਹੋਏ ਅਤੇ ਮਰਦੇ ਰਹੇ। ਕਈ ਹਜ਼ਾਰਾ ਸਾਲਾ ਤੱਕ ਜ਼ਮੀਨ 'ਤੇ ਕੇਵਲ ਜੰਤੂ ਰਹੇ। ਇਸ ਦੇ ਬਾਅਦ ਸਮੁੰਦਰੀ ਪੌਦੇ ਹੋਏ ਅਤੇ ਖ਼ੁਸਕ ਧਰਤੀ 'ਤੇ ਵੀ ਘਾਹ ਉਗਣਾ ਸ਼ੁਰੂ ਹੋਇਆ। ਇਸ ਤਰ੍ਹਾਂ ਲੰਬੇ ਸਮੇਂ ਤੱਕ ਬੇਸ਼ੁਮਾਰ ਘਟਨਾਵਾਂ ਘਟਦੀਆਂ ਰਹੀਆਂ ਇੱਥੋਂ ਤੱਕ ਕਿ ਮਾਨਵ-ਜੀਵਨ ਦੇ ਲਈ ਅਨੁਕੂਲ ਪਰਿਸਥਿਤੀਆਂ ਬਣੀਆਂ ਅਤੇ ਧਰਤੀ 'ਤੇ ਆਦਮੀ ਪੈਦਾ ਹੋਇਆ।

ਇਸ ਵਿਚਾਰਧਾਰਾ ਦੇ ਅਨੁਸਾਰ ਆਦਮੀ ਦੀ ਜ਼ਿੰਦਗੀ ਦੀ ਸ਼ੁਰੂਆਤ ਪਿਛਲੇ ਤਿੰਨ ਲੱਖ ਸਾਲਾਂ ਤੋਂ ਹੋਈ ਹੈ। ਇਹ ਉਮਰ ਬਹੁਤ ਹੀ ਥੋੜ੍ਹੀ ਹੈ। ਸਮੇਂ ਦਾ ਜੋ ਰਸਤਾ ਸ੍ਰਿਸਟੀ ਨੇ ਤੈਅ ਕੀਤਾ ਹੈ ਉਸ ਦੀ ਤੁਲਨਾ ਵਿੱਚ ਆਦਮੀ ਦਾ ਇਤਿਹਾਸ ਪਲਕ ਝਪਕਣ ਤੋਂ ਜ਼ਿਆਦਾ ਲੰਬਾ ਨਹੀਂ ਹੈ। ਫਿਰ ਇਨਸਾਨੀਅਤ ਦੀ ਇਕਾਈ ਨੂੰ ਲੈ ਲਉ। ਤਾਂ ਪ੍ਰਤੀਤ ਹੋਵੇਗਾ ਕਿ ਇੱਕ ਇਨਸਾਨ ਦੀ ਉਮਰ ਦਾ ਔਸਤ ਸੌਂ ਸਾਲ ਤੋਂ ਵੀ ਥੋੜ੍ਹਾ ਹੈ। ਇਸ ਤਰ੍ਹਾਂ ਇਸ ਘਟਨਾ ਨੂੰ ਸਾਹਮਣੇ ਰੱਖ ਕੇ ਦੇਖਿਆ ਜਾਵੇ ਤਾਂ ਫਿਰ ਇਸ ਸੱਚਾਈ ਤੇ ਧਿਆਨ ਦਿੱਤਾ ਜਾਵੇ ਕਿ ਸ੍ਰਿਸਟੀ ਵਿੱਚ ਆਦਮੀ ਤੋਂ ਬਿਹਤਰ ਕਿਸੇ ਹੋਂਦ ਦਾ ਪਤਾ ਨਹੀਂ ਕੀਤਾ ਜਾ ਸਕਿਆ ਹੈ।

*ਧਰਤੀ ਅਤੇ ਆਕਾਸ਼ ਦੀ ਅਰਬਾਂ-ਖਰਬਾਂ ਸਾਲਾਂ ਦੀ ਗਰਦਿਸ਼ ਦੇ ਬਾਅਦ ਜੋ ਬੇਹਤਰੀਨ ਰਚਨਾ ਹੋਂਦ ਵਿੱਚ ਆਈ ਉਹ ਅੱਜ ਦੀ ਹੈ ਪਰ ਇਹ ਚਮਤਕਾਰੀ ਹਸਤੀ ਆਦਮੀ, ਜੋ ਸਾਰੀ ਦੁਨੀਆਂ ਵਿੱਚੋਂ ਸਭ ਤੋਂ ਉੱਚਾ ਦਰਜਾ ਰੱਖਦਾ ਹੈ, ਜੋ ਤਮਾਮ ਮੌਜੂਦ ਚੀਜ਼ਾ ਵਿੱਚੋਂ ਸਰਵ-ਸ੍ਰੇਸ਼ਟ ਹੈ। ਉਸ ਦੀ ਜ਼ਿੰਦਗੀ ਕੁਝ ਸਾਲਾਂ ਤੋਂ ਜ਼ਿਆਦਾ ਨਹੀਂ। ਸਾਡੀ ਹੋਂਦ ਜਿੰਨ੍ਹਾਂ ਪਦਾਰਥਾਂ ਤੋਂ ਬਣੀ ਹੈ। ਉਨ੍ਹਾਂ ਦੀ ਉਮਰ ਤਾਂ ਅਰਬਾਂ ਖਰਬਾਂ ਸਾਲ ਹੈ ਅਤੇ ਸਾਡੇ ਮਰਨ ਦੇ ਬਾਅਦ ਵੀ ਉਹ ਬਾਕੀ ਰਹੇ ਪਰ ਇਹਨਾਂ ਪਾਰਥਿਵ ਚੀਜ਼ਾਂ ਦੇ ਮਿਲਣ ਨਾਲ ਜੋ ਸ੍ਰੇਸ਼ਟਤਮ ਹੋਂਦ ਬਣਦੀ ਹੈ, ਉਹ ਸਿਰਫ਼ ਸੌਂ ਸਾਲ ਜ਼ਿੰਦਾ ਰਹੇ ਸ੍ਰਿਸ਼ਟੀ ਦਾ ਜੋ ਫਲ ਹੈ, ਉਹ ਸ੍ਰਿਸ਼ਟੀ ਤੋਂ ਵੀ ਥੋੜ੍ਹੀ ਉਮਰ ਰੱਖਦਾ ਹੈ। ਸ੍ਰਿਸ਼ਟੀ ਦੇ ਲੰਬੇ ਇਤਿਹਾਸ ਵਿੱਚ ਅਣਗਿਣਤ ਘਟਨਾਵਾਂ ਅਤੇ ਕਿਰਿਆ-ਪ੍ਰਤੀਕਿਰਿਆਵਾਂ ਕੀ ਸਿਰਫ਼*

*ਇਸ ਲਈ ਹੋਈਆ ਸਨ ਕਿ ਆਦਮੀ ਨੂੰ ਕੁਝ ਦਿਨਾ ਦੇ ਲਈ ਪੈਦਾ ਕਰਕੇ ਖ਼ਤਮ ਹੋ ਜਾਏ?*

ਪ੍ਰਿਥਵੀ ਤੇ ਅੱਜ ਜਿੰਨੇ ਆਦਮੀ ਪਾਏ ਜਾਂਦੇ ਹਨ, ਉਨ੍ਹਾਂ ਵਿੱਚੋਂ ਹਰ ਆਦਮੀ ਜੇਕਰ ਛੇ ਫੁੱਟ ਲੰਬਾ, ਢਾਈ ਫੁੱਟ ਚੌੜਾ ਅਤੇ ਇੱਕ ਫੁੱਟ ਮੋਟਾ ਹੋਵੇ ਤਾਂ ਇਸ ਪੂਰੀ ਅਬਾਦੀ ਨੂੰ ਇੱਕ ਅਜਿਹੇ ਸੰਦੂਕ ਵਿੱਚ ਅਸਾਨੀ ਨਾਲ ਬੰਦ ਕੀਤਾ ਜਾ ਸਕਦਾ ਹੈ, ਜੋ ਲੰਬਾਈ, ਚੌੜਾਈ ਅਤੇ ਮੋਟਾਈ ਵਿੱਚ ਇੱਕ ਮੀਲ ਹੋਵੇ। ਗੱਲ ਕੁਝ ਅਜੀਬ ਜਿਹੀ ਪ੍ਰਤੀਤ ਹੁੰਦੀ ਹੈ ਪਰ ਸੱਚਾਈ ਇਹੀ ਹੈ। ਫਿਰ ਇਸ ਸੰਦੂਕ ਨੂੰ ਕਿਸੇ ਸਮੁੰਦਰ ਦੇ ਕਿਨਾਰੇ ਲੈ ਜਾ ਕੇ ਇੱਕ ਹਲਕਾ ਜਿਹਾ ਧੱਕਾ ਦੇ ਦੇਵੋ ਤਾਂ ਇਹ ਸੰਦੂਕ ਪਾਣੀ ਦੀ ਗਹਿਰਾਈ ਵਿੱਚ ਜਾ ਡਿੱਗੇਗਾ। ਸਦੀਆਂ ਬੀਤ ਜਾਣਗੀਆਂ, ਆਦਮੀ ਦੀ ਪੂਰੀ ਨਸਲ ਆਪਣੇ ਕਫ਼ਨ ਵਿੱਚ ਲਿਪਟੀ ਹੋਈ ਹਮੇਸ਼ਾ ਦੇ ਲਈ ਪਈ ਰਹੇਗੀ। ਕੋਈ ਜਾਣ ਵੀ ਨਹੀਂ ਸਕੇਗਾ ਕਿ ਆਦਮੀ ਨਾਮ ਦੀ ਕੋਈ ਨਸਲ ਇੱਥੇ ਕਦੀ ਅਬਾਦ ਸੀ। ਸਮੁੰਦਰ ਦੀ ਸਤਹ 'ਤੇ ਇਸ ਤਰ੍ਹਾਂ ਤੂਫ਼ਾਨ ਆਉਂਦੇ ਰਹਿਣਗੇ, ਸੂਰਜ ਇਸੇ ਤਰ੍ਹਾਂ ਚਮਕਦਾ ਰਹੇਗਾ। ਪ੍ਰਿਥਵੀ ਆਪਣੀ ਧੁਰੀ 'ਤੇ ਚੱਕਰ ਲਗਾਉਂਦੀ ਰਹੇਗੀ। ਸ੍ਰਿਸ਼ਟੀ ਦੀ ਅਸੀਮਤ ਫੈਲਾਅ ਵਿੱਚ ਫੈਲੀ ਹੋਈ ਅਣਗਿਣਤ ਦੁਨੀਆਂ ਇੰਨੇ ਵੱਡੇ ਹਾਦਸੇ ਨੂੰ ਇੱਕ ਮਾਮੂਲੀ ਘਟਨਾ ਤੋਂ ਜ਼ਿਆਦਾ ਮਹੱਤਵ ਨਹੀਂ ਦੇਵੇਗੀ। ਕਈਂ ਸਦੀਆਂ ਦੇ ਬਾਅਦ ਇੱਕ ਉੱਚਾ ਜਿਹਾ ਮਿੱਟੀ ਦਾ ਢੇਰ ਖਾਮੋਸ਼ ਗਵਾਹੀ ਦੇਵੇਗਾ ਕਿ ਇਹ ਮਨੁੱਖ ਜਾਤੀ ਦੀ ਕਬਰ ਹੈ। ਜਿੱਥੇ ਉਹ ਸਦੀਆਂ ਪਹਿਲਾਂ ਇੱਕ ਛੋਟੇ ਜਿਹੇ ਸੰਦੂਕ ਵਿੱਚ ਦਫ਼ਨਾ ਦਿੱਤੀ ਗਈ ਸੀ।

ਕੀ ਆਦਮੀ ਦੀ ਬੱਸ ਅਜਿਹੀ ਹੀ ਹਸਤੀ ਹੈ ਬੱਸ ਇੰਨਾ ਹੀ ਉਸਦਾ ਮਹੱਤਵ ਹੈ? ਪਦਾਰਥ ਨੂੰ ਕੁੱਟੋ ਤੇ ਸਾੜ ਦਿਉ, ਕੁਝ ਵੀ ਕਰੋ ਉਹ ਖ਼ਤਮ ਨਹੀਂ ਹੁੰਦਾ। ਉਹ ਹਰ ਸਥਿਤੀ ਵਿੱਚ ਆਪਣੀ ਹੋਂਦ ਨੂੰ ਬਣਾਈ ਰੱਖਦਾ ਹੈ। (ਚਾਹੇ ਉਹ ਠੋਸ ਅਵਸਥਾ ਵਿੱਚ ਰਹੇ, ਦ੍ਰਵ ਰੂਪ ਵਿੱਚ ਰਹੇ ਜਾਂ ਗੈਸ ਰੂਪ ਵਿਚ) ਪਰ ਆਦਮੀ ਜੋ ਪਦਾਰਥਾਂ ਤੋਂ ਉੱਚਤਰ ਪ੍ਰਾਣੀ ਹੈ, ਕੀ ਉਸ ਦੇ ਲਈ ਅਮਰਤਵ ਨਹੀਂ? ਉਹ ਜ਼ਿੰਦਗੀ ਜੋ ਸਾਰੇ ਜਗਤ ਦਾ ਸਾਰ ਹੈ, ਕੀ ਇੰਨੀ ਬੇਮਾਨੀ ਅਤੇ ਕਾਲਪਨਿਕ ਹੈ ਕਿ ਇੰਨੀ ਅਸਾਨੀ ਨਾਲ ਉਸ ਨੂੰ ਖ਼ਤਮ ਕੀਤਾ ਜਾ ਸਕਦਾ ਹੈ? ਕੀ ਮਨੁੱਖੀ ਜੀਵਣ ਦੀ ਇਹੀ ਕਹਾਣੀ ਹੈ ਕਿ ਉਹ ਧਰਤੀ ਦੇ ਇੱਕ ਟੁਕੜੇ ਤੇ ਚੰਦ ਦਿਨਾਂ ਦੇ ਲਈ ਪੈਦਾ ਹੋਏ ਅਤੇ ਫਿਰ ਨਸ਼ਟ ਹੋ ਕੇ ਰਹਿ ਜਾਵੇ? ਸਮੁੱਚਾ ਮਾਨਵ

ਗਿਆਨ ਅਤੇ ਉਸ ਦੀਆਂ ਉਪਲਬਧੀਆਂ ਉਸ ਦੀਆਂ ਸਫਲਤਾਵਾਂ, ਉਸ ਦੇ ਨਾਲ ਹਮੇਸ਼ਾ ਦੇ ਲਈ ਖ਼ਤਮ ਹੋ ਜਾਣ ਅਤੇ ਦੁਨੀਆਂ ਇਸ ਤਰ੍ਹਾਂ ਉਸ ਦੇ ਪਿੱਛੇ ਬਾਕੀ ਰਹਿ ਜਾਵੇ ਜਿਸ ਤਰ੍ਹਾਂ ਉਸ ਦੇ ਲਈ ਆਦਮੀ ਦੀ ਕੋਈ ਹੈਸੀਅਤ ਹੀ ਨਹੀਂ ਸੀ।

ਇਸ ਸੰਬੰਧ ਵਿੱਚ ਦੂਸਰੀ ਗੱਲ ਸਾਨੂੰ ਇਹ ਮਹਿਸੂਸ ਹੁੰਦੀ ਹੈ ਕਿ ਇਹ ਜ਼ਿੰਦਗੀ ਬੱਸ ਇਸ ਦੁਨੀਆਂ ਦੀ ਜ਼ਿੰਦਗੀ ਹੈ। ਤਾਂ ਇਹ ਇੱਕ ਅਜਿਹੀ ਜ਼ਿੰਦਗੀ ਹੈ, ਜਿਸ ਵਿੱਚ ਸਾਡੀਆਂ ਇੱਛਾਵਾਂ ਪੂਰੀਆਂ ਨਹੀਂ ਹੋ ਸਕਦੀਆਂ। ਆਦਮੀ ਹਮੇਸ਼ਾ ਜੀਵਿਤ ਰਹਿਣਾ ਚਾਹੁੰਦਾ ਹੈ। ਕਿਸੇ ਨੂੰ ਵੀ ਮੌਤ ਪਸੰਦ ਨਹੀਂ ਪਰ ਇਸ ਦੁਨੀਆਂ ਵਿੱਚ ਹਰ ਪੈਦਾ ਹੋਣ ਵਾਲਾ ਜਾਣਦਾ ਹੈ ਕਿ ਉਹ ਅਮਰ ਨਹੀਂ ਹੈ। ਆਦਮੀ ਖ਼ੁਸੀ ਪਾਉਣਾ ਚਾਹੁੰਦਾ ਹੈ। ਹਰ ਆਦਮੀ ਦੀ ਇੱਛਾ ਹੈ ਕਿ ਉਹ ਦੁੱਖ ਦਰਦ ਅਤੇ ਹਰ ਤਰ੍ਹਾਂ ਦੀਆਂ ਤਕਲੀਫ਼ਾਂ ਦੇ ਬਿਨਾ ਜੀਵਨ ਬਿਤਾਏ, ਕੀ ਸਹੀ ਅਰਥਾਂ ਵਿੱਚ ਕੋਈ ਵੀ ਆਦਮੀ ਅਜਿਹੀ ਜ਼ਿੰਦਗੀ ਹਾਸਿਲ ਕਰ ਸਕਦਾ ਹੈ?

ਹਰ ਆਦਮੀ ਚਾਹੁੰਦਾ ਹੈ ਕਿ ਉਸਨੂੰ ਆਪਣੀਆਂ ਇਛਾਵਾਂ ਪੂਰੀਆਂ ਕਰਨ ਦਾ ਮੌਕਾ ਅੰਤਲੇ ਪਲ ਤੱਕ ਮਿਲੇ। ਉਹ ਆਪਣੀਆਂ ਸਾਰੀਆਂ ਇਛਾਵਾਂ ਨੂੰ ਪੂਰਾ ਹੁੰਦਾ ਦੇਖਣਾ ਚਾਹੁੰਦਾ ਹੈ ਪਰ ਇਸ ਸੀਮਤ ਜਗਤ ਵਿੱਚ ਉਹ ਅਜਿਹਾ ਨਹੀਂ ਕਰ ਸਕਦਾ। ਅਸੀਂ ਜੋ ਕੁਝ ਚਾਹੁੰਦੇ ਹਾਂ, ਇਹ ਦੁਨੀਆਂ ਉਸਦੇ ਲਈ ਬਿਲਕੁਲ ਨਾਕਾਮ ਅਤੇ ਅਯੋਗ ਪ੍ਰਤੀਤ ਹੁੰਦੀ ਹੈ। ਉਹ ਹਰ ਕਦਮ ’ਤੇ ਸਾਡਾ ਰਸਤਾ ਰੋਕ ਕੇ ਖੜ੍ਹੀ ਹੋ ਜਾਂਦੀ ਹੈ। ਦੁਨੀਆਂ ਸਿਰਫ ਇੱਕ ਹੱਦ ਤੱਕ ਸਾਡਾ ਸਾਥ ਦਿੰਦੀ ਹੈ। ਉਸਦੇ ਪਿੱਛੋ ਸਾਨੂੰ ਨਿਰਾਸ਼ ਅਤੇ ਨਾਕਾਮ ਵਾਪਸ ਮੁੜਨਾ ਪੈਂਦਾ ਹੈ।

ਸਵਾਲ ਇਹ ਹੈ ਕਿ ਇਨਸਾਨੀ ਜ਼ਿੰਦਗੀ ਮਹਿਜ਼ ਗਲਤੀ ਨਾਲ ਇੱਕ ਅਜਿਹੀ ਦੁਨੀਆਂ ਵਿੱਚ ਭਟਕ ਆਈ ਹੈ, ਜੋ ਦਰਅਸਲ ਉਸ ਦੇ ਲਈ ਨਹੀਂ ਬਣਾਈ ਗਈ ਸੀ ਅਤੇ ਜੋ ਆਦਮੀ ਦੇ ਮਸਲਿਆਂ ਨਾਲ ਉਸ ਦੇ ਹਿੱਤਾਂ ਤੋਂ ਪੂਰੀ ਤਰ੍ਹਾਂ ਬੇਪਰਵਾਹ,ਅਨਜਾਣ ਹੈ? ਕੀ ਸਾਡੀਆਂ ਸਮੁੱਚੀਆਂ ਭਾਵਨਾਵਾਂ, ਵਿਚਾਰ, ਅਨੁਭੂਤੀਆਂ, ਇੱਛਾਵਾਂ ਬੇਮਾਅਨੀ ਅਤੇ ਝੂਠੀਆਂ ਹਨ। ਜਿੰਨ੍ਹਾਂ ਦਾ ਇਸ ਦੁਨੀਆਂ ਨਾਲ ਕੋਈ ਸੰਬੰਧ ਨਹੀਂ?

ਕੀ ਸਾਡੀਆਂ ਕਲਪਨਾਵਾਂ, ਸਾਡੀ ਤਲਾਸ਼ ਅਤੇ ਸਾਡੇ ਸੁਪਨੇ ਸ੍ਰਿਸਟੀ ਦੇ ਰਸਤੇ ਤੋਂ ਹਟੇ ਹੋਏ ਹਨ ਅਤੇ ਸਾਡੇ ਦਿਮਾਗ਼ਾਂ ਵਿੱਚ ਬਿਲਕੁਲ ਗਲਤ ਤਰੀਕਿਆਂ ਨਾਲ ਅਚਾਨਕ ਪੈਦਾ ਹੋ ਗਏ ਹਨ? ਉਹ ਤਮਾਮ ਭਾਵਨਾਵਾਂ

ਜਿੰਨ੍ਹਾਂ ਨੂੰ ਲੈ ਕੇ ਮਨੁੱਖ ਜਾਤੀ ਪਿਛਲੇ ਹਜ਼ਾਰਾਂ ਸਾਲਾਂ ਤੋਂ ਪੈਦਾ ਹੋ ਰਹੀ ਹੈ ਅਤੇ ਜਿੰਨ੍ਹਾਂ ਨੂੰ ਦਿਲਾਂ ਵਿੱਚ ਲਏ ਹੋਏ ਉਹ ਇਸ ਹਾਲ ਵਿੱਚ ਦਫ਼ਨ ਹੋ ਜਾਂਦੀ ਹੈ ਕਿ ਉਹ ਉਹਨਾਂ ਭਾਵਨਾਵਾਂ ਨੂੰ ਤ੍ਰਿਪਤ ਨ ਕਰ ਸਕੀ। ਕੀ ਉਨ੍ਹਾਂ ਭਾਵਨਾਵਾਂ ਦੀ ਕੋਈ ਮੰਜ਼ਿਲ ਨਹੀਂ? ਕੀ ਇਹ ਭਾਵਨਾਵਾਂ ਆਦਮੀ ਦੇ ਮਨਾ ਵਿੱਚ ਬਸ ਇਉਂ ਹੀ ਪੈਦਾ ਹੋ ਰਹੀਆਂ ਹਨ, ਜਿੰਨ੍ਹਾਂ ਦੀ ਬੁਨਿਆਦ ਨਾ ਤਾਂ ਅਤੀਤ ਵਿੱਚ ਮੌਜੂਦ ਹੈ ਅਤੇ ਨਾ ਭਵਿੱਖ ਵਿੱਚ ਉਹਨਾਂ ਦਾ ਕੋਈ ਮੁੱਲ ਹੈ।

ਸਾਰੇ ਜਗਤ ਵਿੱਚ ਕੇਵਲ ਆਦਮੀ ਦੀ ਇੱਕ ਅਜਿਹੀ ਹੋਂਦ ਹੈ, ਜੋ ਕੱਲ ਦੀ ਕਲਪਨਾ ਕਰਦਾ ਹੈ। ਇਹ ਸਿਰਫ਼ ਇਨਸਾਨ ਦੀ ਵਿਸ਼ੇਸ਼ਤਾ ਹੈ। ਜੋ ਭਵਿੱਖ ਦੇ ਬਾਰੇ ਵਿੱਚ ਸੋਚਦਾ ਹੈ ਅਤੇ ਆਪਣੇ ਭਵਿੱਖ ਨੂੰ ਬੇਹਤਰ ਅਤੇ ਉੱਜਵਲ ਬਣਾਉਣਾ ਚਾਹੁੰਦਾ ਹੈ। ਇਸ ਵਿੱਚ ਸ਼ੱਕ ਨਹੀਂ ਹੈ ਕਿ ਕੁਝ ਪ੍ਰਾਣੀ ਜਿਸ ਤਰ੍ਹਾਂ ਕੀੜੀਆਂ ਆਪਣਾ ਭੋਜਨ ਜਮ੍ਹਾਂ ਕਰਦੀਆਂ ਹਨ ਜਾਂ ਬਿਜੜਾ ਘਰ ਬਣਾਉਂਦਾ ਹੈ ਪਰ ਉਨ੍ਹਾਂ ਦਾ ਇਹ ਕੰਮ ਅਵਚੇਤਨ ਰੂਪ ਤੋਂ ਮਹਿਜ਼ ਆਦਤਨ ਹੁੰਦਾ ਹੈ। ਉਹਨਾਂ ਦੀ ਅਕਲ ਇਸ ਦਾ ਫੈਸਲਾ ਨਹੀਂ ਕਰਦੀ ਕਿ ਉਹਨਾਂ ਨੂੰ ਭੋਜਨ ਇਕੱਠਾ ਕਰਕੇ ਰਖਣਾ ਚਾਹੀਦਾ ਹੈ ਤਾਂ ਕਿ ਕਲ ਉਹਨਾਂ ਦੇ ਕੰਮ ਆ ਸਕੇ ਜਾਂ ਅਜਿਹਾ ਘਰ ਬਣਾਉਣਾ ਚਾਹੀਦਾ ਜੋ ਹਰ ਮੌਸਮ ਵਿੱਚ ਤਕਲੀਫ਼ ਤੋਂ ਬਚਾਏ। ਮਾਨਵ ਅਤੇ ਹੋਰ ਪ੍ਰਾਣੀਆਂ ਦੇ ਵਿਚਕਾਰ ਇਸ ਅੰਤਰ ਤੋਂ ਪਤਾ ਚਲਦਾ ਹੈ ਕਿ ਮਨੁੱਖ ਨੂੰ ਤਮਾਮ ਦੂਸਰੀਆਂ ਚੀਜ਼ਾਂ ਤੋਂ ਜ਼ਿਆਦਾ ਮੌਕਾ ਮਿਲਣਾ ਚਾਹੀਦਾ, ਜਾਨਵਰਾਂ ਦੇ ਲਈ ਜ਼ਿੰਦਗੀ ਸਿਰਫ਼ ਅੱਜ ਦੀ ਜ਼ਿੰਦਗੀ ਹੈ, ਉਹ ਜ਼ਿੰਦਗੀ ਦਾ ਕੋਈ ਕੱਲ ਨਹੀਂ ਰਖਦੇ। ਕੀ ਇਸ ਤਰ੍ਹਾਂ ਆਦਮੀ ਦੀ ਜ਼ਿੰਦਗੀ ਦਾ ਵੀ ਕੋਈ ਕੱਲ ਨਹੀਂ ਹੈ? ਅਜਿਹਾ ਹੋਣਾ ਕੁਦਰਤ ਦੇ ਵਿਰੁੱਧ ਹੈ। ਆਦਮੀ ਵਿੱਚ ਆਉਣ ਵਾਲੇ ਕੱਲ ਦੀ ਜੋ ਕਲਪਨਾ ਪਾਈ ਜਾਂਦੀ ਹੈ, ਉਸ ਦਾ ਤਕਾਜ਼ਾ ਹੈ ਕਿ ਆਦਮੀ ਦੀ ਜ਼ਿੰਦਗੀ ਉਸ ਤੋਂ ਕਿਤੇ ਜ਼ਿਆਦਾ ਵੱਡੀ ਹੈ, ਜਿੰਨ੍ਹੀ ਅੱਜ ਉਸਨੂੰ ਹਾਸਿਲ ਹੈ। ਆਦਮੀ ਕੱਲ ਚਾਹੁੰਦਾ ਹੈ ਪਰ ਉਸ ਨੂੰ ਸਿਰਫ਼ ਅੱਜ ਦਿੱਤਾ ਗਿਆ ਹੈ।

ਇਸ ਤਰ੍ਹਾਂ ਜਦੋਂ ਅਸੀਂ ਸਮਾਜਿਕ ਜੀਵਣ ਨੂੰ ਵੇਖਦੇ ਹਾਂ ਤਾਂ ਸਾਨੂੰ ਜ਼ਬਰਦਸਤ ਵਿਰੋਧਾਭਾਸ ਪ੍ਰਤੀਤ ਹੁੰਦਾ ਹੈ। ਇੱਕ ਤਰ੍ਹਾਂ ਭੌਤਿਕ ਅਤੇ ਪਾਰਥਿਵ ਦੁਨੀਆਂ ਹੈ ਜੋ ਆਪਣੀ ਜਗ੍ਹਾਂ 'ਤੇ ਬਿਲਕੁਲ ਸੰਪੂਰਨ ਦਿਖਾਈ ਦਿੰਦੀ ਹੈ। ਉਹ ਇੱਕ ਨਿਸ਼ਚਿਤ ਕਾਨੂੰਨ ਵਿੱਚ ਜਕੜੀ ਹੋਈ ਹੈ ਅਤੇ ਉਸਦੀ ਹਰ ਚੀਜ਼ ਆਪਣੇ ਤੈਅਸ਼ੁਦਾ ਰਸਤੇ ਤੇ ਚਲੀ ਜਾ ਰਹੀ ਹੈ।

ਦੂਸਰੇ ਸ਼ਬਦਾ ਵਿੱਚ, ਭੌਤਿਕ ਦੁਨੀਆਂ ਅਜਿਹੀ ਹੈ ਜਿਸ ਤਰ੍ਹਾਂ ਉਸਨੂੰ ਹੋਣਾ ਚਾਹੀਦਾ ਸੀ ਪਰ ਆਦਮੀ ਦੀ ਦੁਨੀਆਂ ਦਾ ਹਾਲ ਇਸ ਤੋਂ ਅਲੱਗ ਹੈ ਜਿਸ ਤਰ੍ਹਾਂ ਕਿ ਉਸ ਨੂੰ ਹੋਣਾ ਚਾਹੀਦਾ ਹੈ।

ਸਾਫ਼ ਤੌਰ ’ਤੇ ਅਸੀਂ ਦੇਖਦੇ ਹਾਂ ਕਿ ਇੱਕ ਆਦਮੀ ਦੂਸਰੇ ਆਦਮੀ ’ਤੇ ਜ਼ੁਲਮ ਕਰਦਾ ਹੈ ਅਤੇ ਦੋਵੇਂ ਇਸ ਹਾਲ ਵਿੱਚ ਮਰ ਜਾਂਦੇ ਹਨ ਕਿ ਇੱਕ ਜ਼ਾਲਿਮ ਹੁੰਦਾ ਹੈ ਅਤੇ ਦੂਸਰਾ ਮਜ਼ਲੂਮ, ਇੱਕ ਅੱਤਿਆਚਾਰੀ ਹੁੰਦਾ ਹੈ ਅਤੇ ਦੂਸਰਾ ਅੱਤਿਆਚਾਰ ਗ੍ਰਸਤ। ਕੀ ਜ਼ਾਲਿਮ ਨੂੰ ਉਸਦੇ ਜ਼ੁਲਮ ਦੀ ਸਜ਼ਾ ਅਤੇ ਮਜ਼ਲੂਮ ਨੂੰ ਉਸਦੀ ਮਜ਼ਲੂਮੀਅਤ ਦਾ ਬਦਲਾ ਦਿੱਤੇ ਬਿਨਾਂ ਦੋਵਾਂ ਦੀ ਜ਼ਿੰਦਗੀ ਨੂੰ ਮੁਕੰਮਲ ਕਿਹਾ ਜਾ ਸਕਦਾ ਹੈ?

ਇੱਕ ਆਦਮੀ ਸੱਚ ਬੋਲਦਾ ਹੈ, ਉਸ ਉੱਤੇ ਲੋਕਾਂ ਦੇ ਜੋ ਹੱਕ ਉਹਨਾਂ ਨੂੰ ਨਿਭਾਉਂਦਾ ਹੈ। ਇਸਦੇ ਨਤੀਜੇ ਵੱਜੋਂ ਉਸ ਦੀ ਜ਼ਿੰਦਗੀ ਮੁਸ਼ਕਿਲਾਂ ਨਾਲ ਭਰ ਜਾਂਦੀ ਹੈ। ਦੂਜਾ ਆਦਮੀ ਝੂਠ ਅਤੇ ਧੋਖੇ ਨਾਲ ਕੰਮ ਲੈਂਦਾ ਹੈ ਅਤੇ ਜਿਸਦੀ ਜੋ ਚੀਜ਼ ਪਾਉਂਦਾ ਹੈ ਹੜੱਪ ਲੈਂਦਾ ਹੈ। ਇਸਦੇ ਨਤੀਜੇ ਵਜੋਂ ਉਸਦੀ ਜ਼ਿੰਦਗੀ ਐਸ਼ੋ-ਆਰਾਮ ਦੀ ਜ਼ਿੰਦਗੀ ਬਣ ਜਾਂਦੀ ਹੈ। ਜੇਕਰ ਇਹ ਦੁਨੀਆ ਇਸੇ ਹਾਲ ਵਿੱਚ ਖ਼ਤਮ ਹੋ ਜਾਵੇ ਤਾਂ ਦੋਵੇਂ ਤਰ੍ਹਾਂ ਦੇ ਆਦਮੀਆਂ ਦਾ ਫ਼ੈਸਲਾ ਕੀ ਹੋਵੇ, ਕੀ ਇਸਦਾ ਕੋਈ ਹੱਲ ਹੈ? ਇੱਕ ਕੌਮ ਦੂਸਰੀ ਕੌਮ ’ਤੇ ਡਾਕਾ ਮਾਰਦੀ ਹੈ ਅਤੇ ਉਸਦੇ ਸਾਧਨ ਅਤੇ ਸੁਵਿਧਾਵਾਂ ’ਤੇ ਕਬਜ਼ਾ ਕਰ ਲੈਂਦੀ ਹੈ ਪਰ ਇਸਦੇ ਬਾਵਜੂਦ ਦੁਨੀਆ ਵਿੱਚ ਉਹੀ ਨੇਕਨਾਮ ਰਹਿੰਦੀ ਹੈ, ਕਿਉਂਕਿ ਉਸਦੇ ਕੋਲ ਸੰਚਾਰ ਅਤੇ ਪ੍ਰਚਾਰ ਦੇ ਤਮਾਮ ਸਾਧਨ ਹਨ ਅਤੇ ਦੱਬੀ ਹੋਈ ਕੌਮ ਦੀ ਹਾਲਤ ਤੋਂ ਦੁਨੀਆਂ ਅਨਜਾਣ ਹੁੰਦੀ ਹੈ ਕਿਉਂਕਿ ਉਸਦੀ ਆਵਾਜ਼ ਦਾ ਦੁਨੀਆਂ ਵਿੱਚ ਪਹੁੰਚਣ ਦਾ ਕੋਈ ਸਾਧਨ ਨਹੀਂ। ਕੀ ਇਹਨਾਂ ਦੋਵਾਂ ਦੀ ਸਹੀ ਹੈਸੀਅਤ ਕਦੀ ਜ਼ਾਹਰ ਨਹੀਂ ਹੋਵੇਗੀ। ਦੋ ਵਿਅਕਤੀਆਂ ਅਤੇ ਦੋ ਕੌਮਾਂ ਜਾਂ ਜ਼ਾਤੀਆਂ ਵਿੱਚ ਕਿਸੇ ਇੱਕ ਗੱਲ ਤੇ ਵਿਰੋਧ ਹੁੰਦਾ ਹੈ ਅਤੇ ਜ਼ਬਰਦਸਤ ਕਸ਼ਮਕਸ ਤਕ ਨੌਬਤ ਆ ਪਹੁੰਚਦੀ ਹੈ। ਦੋਵੇਂ ਸੱਚੇ ਹੋਣ ਦਾ ਦਾਵਾ ਕਰਦੇ ਹਨ ਅਤੇ ਦੂਸਰੇ ਨੂੰ ਬੇਹੱਦ ਬੁਰਾ ਸਾਬਿਤ ਕਰਦੇ ਹਨ ਪਰ ਦੁਨੀਆਂ ਵਿਚ ਉਨ੍ਹਾਂ ਦੇ ਮੁਕੱਦਮੇ ਦਾ ਫੈਸਲਾ ਨਹੀਂ ਹੁੰਦਾ। ਕੀ ਅਜਿਹੀ ਕੋਈ ਅਦਾਲਤ ਨਹੀਂ ਹੈ ਜੋ ਉਹਨਾਂ ਦੇ ਵਿਚਕਾਰ ਠੀਕ-ਠਾਕ ਫੈਸਲਾ ਕਰ ਸਕੇ?

ਅੱਜ ਦੇ ਸਮੇਂ ਨੂੰ ਐਟਮੀ ਦੌਰ ਕਿਹਾ ਜਾਂਦਾ ਹੈ ਪਰ ਜੇਕਰ ਇਸਨੂੰ 'ਆਪਣੀ ਡੱਫਲੀ ਆਪਣਾ ਰਾਗ' ਦਾ ਦੌਰ ਕਿਹਾ ਜਾਵੇ ਤਾਂ ਜ਼ਿਆਦਾ ਸਹੀ ਹੋਵੇਗਾ। ਅੱਜ ਦਾ ਆਦਮੀ ਸਿਰਫ਼ ਆਪਣੀ ਰਾਇ ਅਤੇ ਆਪਣੀ ਇੱਛਾ 'ਤੇ ਚਲਣਾ ਚਾਹੁੰਦਾ ਹੈ, ਚਾਹੇ ਉਸਦੀ ਰਾਇ ਅਤੇ ਇੱਛਾ ਕਿੰਨੀ ਹੀ ਗ਼ਲਤ ਕਿਉਂ ਨ ਹੋਵੇ। ਹਰ ਆਦਮੀ ਭਟਕਿਆ ਹੋਇਆ ਹੈ, ਭ੍ਰਿਸ਼ਟ ਹੈ ਪਰ ਹਰ ਆਦਮੀ ਪੂਰੀ ਤਾਕਤ ਦੇ ਨਾਲ ਆਪਣੇ ਆਪਨੂੰ ਸਹੀ ਸਾਬਿਤ ਕਰ ਰਿਹਾ ਹੈ। ਅਖ਼ਬਾਰਾਂ ਵਿੱਚ ਨੇਤਾਵਾਂ ਅਤੇ ਸ਼ਾਸਕਾਂ ਦੇ ਬਿਆਨ ਦੇਖ ਲਉ। ਹਰੇਕ ਪੂਰੀ ਬੇਸ਼ਰਮੀ ਦੇ ਨਾਲ ਆਪਣੇ ਅੱਤਿਆਚਾਰ ਨੂੰ ਨਿਆਂ ਅਤੇ ਆਪਣੇ ਗਲਤ ਕੰਮਾਂ ਨੂੰ ਸਹੀ ਕੰਮ ਸਾਬਿਤ ਕਰਦਾ ਦਿਖਾਈ ਦੇਵੇਗਾ। ਕੀ ਇਸ ਧੋਖੇ ਤੋਂ ਪਰਦਾ ਕਦੀ ਨਹੀਂ ਹਟੇਗਾ?

ਇਹ ਗੱਲ ਸਾਫ਼ ਤੌਰ ਤੇ ਜ਼ਾਹਰ ਕਰਦੀ ਹੈ ਕਿ ਇਹ ਦੁਨੀਆਂ ਅਧੂਰੀ ਹੈ। ਇਸਨੂੰ ਸੰਪੂਰਨ ਅਤੇ ਸਮਰੱਥ ਬਣਾਉਣ ਦੇ ਲਈ ਅਜਿਹੀ ਦੁਨੀਆਂ ਲੋੜੀਂਦੀ ਹੈ, ਜਿੱਥੇ ਹਰੇਕ ਨੂੰ ਉਸਦਾ ਸਹੀ ਸਥਾਨ ਮਿਲ ਸਕੇ।

ਭੌਤਿਕ ਦੁਨੀਆਂ ਵਿੱਚ ਅਸੀਂ ਵੇਖਦੇ ਹਾਂ ਕਿ ਜਿੱਥੇ ਕੋਈ ਖ਼ਾਲੀਪਨ ਹੈ। ਉੱਥੇ ਉਸਨੂੰ ਪੂਰਾ ਕਰਨ ਦੇ ਢੰਗ ਮੌਜੂਦ ਹਨ ਭੌਤਿਕ ਦੁਨੀਆਂ ਵਿੱਚ ਕਿਧਰੇ ਕੋਈ ਕਮੀ ਦਿਖਾਈ ਨਹੀਂ ਦੇਂਦੀ। ਜਦੋਂ ਆਦਮੀ ਦੀ ਜ਼ਿੰਦਗੀ ਵਿੱਚ ਜ਼ਬਰਦਸਤ ਖਾਲੀਪਨ ਹੈ। ਜਿਸ ਕੁਦਰਤ ਨੇ ਭੌਤਿਕ ਦੁਨੀਆਂ ਦਾ ਪੂਰਾ-ਪੂਰਾ ਵਿਕਾਸ ਦਿੱਤਾ ਹੈ ਕਿ ਉਸਦੇ ਕੋਲ ਆਦਮੀ ਦੀ ਦੁਨੀਆਂ ਦਾ ਖ਼ਾਲੀਪਨ ਭਰਨ ਦਾ ਉਪਾਅ ਨਹੀਂ?

ਸਾਡਾ ਸੁਭਾਅ ਅਤੇ ਸਾਡੀ ਅਨੁਭੂਤੀ ਕੁਝ ਕੰਮਾਂ ਨੂੰ ਚੰਗਾ ਅਤੇ ਕੁਝ ਨੂੰ ਬੁਰਾ ਸਮਝਦੀ ਹੈ। ਅਸੀਂ ਕੁਝ ਗੱਲਾਂ ਨੂੰ ਚਾਹੁੰਦੇ ਹਾਂ ਕਿ ਉਹ ਹੋਣ ਅਤੇ ਕੁਝ ਗੱਲਾਂ ਨੂੰ ਚਾਹੁੰਦੇ ਹਾਂ ਕਿ ਨਾ ਹੋਣ। ਇਸ ਦੇ ਬਾਵਜੂਦ ਸਾਡੀਆਂ ਉਹ ਚੰਗੀਆਂ ਅਤੇ ਖ਼ੁਸਗਵਾਰ ਭਾਵਨਾਵਾਂ ਧਰੀਆਂ ਰਹਿ ਜਾਂਦੀਆਂ ਹਨ ਅਤੇ ਦੁਨੀਆਂ ਵਿੱਚ ਉਹ ਸਭ ਕੁਝ ਹੋ ਰਿਹਾ ਹੈ ਜਿਸਨੂੰ ਆਦਮੀ ਦੀ ਮੂਲ ਪ੍ਰਕਿਰਤੀ ਬੁਰਾ ਸਮਝੀਦਾ ਹੈ। ਆਦਮੀ ਵਿੱਚ ਵਧੀਆਂ ਭਾਵਨਾਵਾਂ ਦੀ ਮੌਜੂਦਗੀ ਦਾ ਅਰਥ ਹੈ ਕਿ ਦੁਨੀਆਂ ਸੱਚਾਈ ਤੇ ਕਾਇਮ ਹੋਈ ਹੈ। ਜਿੱਥੇ ਅਨਿਆਂ ਦੀ ਬਜਾਏ ਨਿਆਂ ਦੀ ਸਥਾਪਨਾ ਹੋਣੀ ਚਾਹੀਦੀ ਹੈ। ਫਿਰ ਕੀ ਨਿਆਂ ਪੂਰਾ ਨਹੀਂ ਹੋਵੇਗਾ। ਫਿਰ ਕੀ

ਸੱਚਾਈ ਪ੍ਰਗਟ ਨਹੀਂ ਹੋਵੇਗੀ? ਜੋ ਚੀਜ਼ ਭੌਤਿਕ ਦੁਨੀਆਂ ਵਿੱਚ ਪੂਰੀ ਹੋ ਰਹੀ ਹੈ, ਕੀ ਉਹ ਮਨੁੱਖੀ ਜੀਵਣ ਵਿੱਚ ਪੂਰੀ ਨਹੀਂ ਹੋਵੇਗੀ।

ਇਹੀ ਉਹ ਸਵਾਲ ਹਨ, ਜਿੰਨ੍ਹਾਂ ਨੂੰ ਮੈਂ ਉਪਰ 'ਇਨਸਾਨੀਅਤ ਦੇ ਅੰਜਾਮ ਦੀ ਤਲਾਸ਼' ਕਿਹਾ ਹੈ। ਇੱਕ ਵਿਵੇਕਸ਼ੀਲ ਆਦਮੀ ਜਦੋਂ ਇਹਨਾਂ ਹਾਲਾਤਾਂ ਨੂੰ ਵੇਖਦਾ ਹੈ ਤਾਂ ਉਹ ਬੇਚੈਨ ਹੋ ਉੱਠਦਾ ਹੈ। ਉਹ ਸ਼ਿੱਦਤ ਨਾਲ ਮਹਿਸੂਸ ਕਰਦਾ ਹੈ ਕਿ ਜ਼ਿੰਦਗੀ ਜੇਕਰ ਇਹੀ ਹੈ ਜੋ ਇਸ ਸਮੇਂ ਦਿਖਾਈ ਦੇ ਰਹੀ ਹੈ, ਤਾਂ ਇਹ ਕਿੰਨੀ ਬੇਹੁਦਾ ਅਤੇ ਬਕਵਾਸ ਹੈ। ਉਹ ਇੱਕ ਤਰ੍ਹਾਂ ਨਾਲ ਵੇਖਦਾ ਹੈ ਕਿ ਆਦਮੀ ਦੀ ਜ਼ਿੰਦਗੀ ਦੇ ਲਈ ਦੁਨੀਆਂ ਵਿੱਚ ਇੰਨੇ ਸਾਧਨ ਅਤੇ ਸੁਵਿਧਾਵਾਂ ਹਨ ਕਿ ਜਿਸ ਤਰ੍ਹਾਂ ਸਭ ਕੁਝ ਸਿਰਫ਼ ਉਸ ਦੇ ਲਈ ਹੈ। ਦੂਸਰੇ ਤਰੀਕੇ ਨਾਲ ਆਦਮੀ ਦੀ ਜ਼ਿੰਦਗੀ ਇੰਨੀ ਅਧੂਰੀ, ਨਾਕਾਮ ਅਤੇ ਬੇਸਹਾਰਾ ਹੈ ਕਿ ਸਮਝ ਵਿੱਚ ਨਹੀਂ ਆਉਂਦਾ ਕਿ ਉਸ ਨੂੰ ਕਿਸ ਲਈ ਪੈਦਾ ਕੀਤਾ ਗਿਆ ਹੈ।

ਇਸ ਸੁਆਲ ਦੇ ਬਾਰੇ ਵਿਚ ਅੱਜ ਲੋਕਾਂ ਦਾ ਰੁਝਾਨ ਆਮ ਤੌਰ 'ਤੇ ਇਹ ਹੈ ਕਿ ਇਸ ਤਰ੍ਹਾਂ ਦੇ ਝੰਝਟਾ ਵਿੱਚ ਪੈਣਾ ਫਜ਼ੂਲ ਅਤੇ ਬੇਮਾਨੀ ਹੈ। ਇਹ ਸਭ ਦਾਰਸ਼ਨਿਕ ਸਵਾਲ ਹਨ। ਜ਼ਿੰਦਗੀ ਦਾ ਜੋ ਪਲ ਤੁਹਾਨੂੰ ਮਿਲਿਆ ਹੈ। ਉਸਨੂੰ ਅਨੰਦਮਈ ਬਣਾਉਣ ਦੀ ਕੋਸ਼ਿਸ਼ ਕਰੋ। ਇਹੀ ਯਥਾਰਥਵਾਦ ਹੈ। ਭਵਿੱਖ ਵਿੱਚ ਕੀ ਹੋਵੇਗਾ ਜਾਂ ਜੋ ਕੁਝ ਹੋ ਰਿਹਾ ਹੈ, ਉਹ ਸਹੀ ਹੈ ਜਾਂ ਗਲਤ, ਇਸ ਦੀ ਚਿੰਤਾ ਵਿੱਚ ਪੈਣ ਦੀ ਜ਼ਰੂਰਤ ਨਹੀਂ।

ਅਸਲ ਵਿੱਚ, ਜੋ ਲੋਕ ਇਸ ਢੰਗ ਤੋਂ ਸੋਚਦੇ ਹਨ, ਉਹਨਾਂ ਨੇ ਅਜੇ ਇਨਸਾਨੀਅਤ ਦੇ ਮਰਮ ਨੂੰ ਨਹੀਂ ਪਹਿਚਾਣਿਆ। ਉਹ ਮਿੱਥ ਨੂੰ ਸੱਚ ਸਮਝ ਲੈਣਾ ਚਾਹੁੰਦੇ ਹਨ। ਇਹ ਕੁਦਰਤ ਉਹਨਾਂ ਨੂੰ ਅਨੰਤ ਜੀਵਨ ਦਾ ਰਹੱਸ ਜਾਨਣ ਦੇ ਲਈ ਬੁਲਾ ਰਹੀ ਹੈ ਪਰ ਉਹ ਚੰਦ ਦਿਨਾਂ ਦੇ ਜੀਵਣ 'ਤੇ ਸੰਤੁਸ਼ਟ ਹੋਈ ਬੈਠੇ ਹਨ। ਆਦਮੀ ਦੇ ਮਨੋਵਿਗਿਆਨ ਅਤੇ ਸੁਭਾਅ ਦਾ ਤਕਾਜ਼ਾ ਹੈ ਕਿ ਆਪਣੀਆਂ ਉਮੰਗਾ, ਹੌਸਲੇ ਅਤੇ ਇਛਾਵਾਂ ਨੂੰ ਪੂਰੀਆਂ ਕਰਨ ਦੇ ਲਈ ਉਹ ਇੱਕ ਵੱਡੀ ਦੁਨੀਆਂ ਦੀ ਤਲਾਸ਼ ਕਰੇ ਪਰ ਇਹ ਅਨਜਾਣ ਰੌਸ਼ਨੀ ਦੀ ਬਜਾਏ ਉਸਦੇ ਸਾਏ ਨੂੰ ਕਾਫ਼ੀ ਸਮਝ ਰਹੇ ਹਨ। ਸ੍ਰਿਸ਼ਟੀ ਪੁਕਾਰ ਰਹੀ ਹੈ ਇਹ ਦੁਨੀਆਂ ਤੁਹਾਡੇ ਲਈ ਅਧੂਰੀ ਹੈ। ਦੂਸਰੀ ਮੁਕੰਮਲ ਅਤੇ ਸੰਪੂਰਨ ਦੁਨੀਆਂ ਦੀ ਤਲਾਸ਼ ਕਰੋ ਪਰ ਸਾਡਾ ਹੌਸਲਾ ਹੈ ਕਿ ਅਸੀਂ ਇਸ ਅਧੂਰੀ ਦੁਨੀਆਂ ਵਿੱਚ

ਆਪਣੀ ਜ਼ਿੰਦਗੀ ਦੀ ਇਮਾਰਤ ਖੜੀ ਕਰਾਂਗੇ। ਸਾਨੂੰ ਸੰਪੂਰਨ ਦੁਨੀਆਂ ਦੀ ਜ਼ਰੂਰਤ ਹੀ ਨਹੀਂ। ਹਾਲਾਤ ਸਾਫ਼ ਇਸ਼ਾਰਾ ਕਰ ਰਹੇ ਹਨ ਕਿ ਜ਼ਿੰਦਗੀ ਦਾ ਇੱਕ ਅੰਤ ਆਉਣਾ ਹੈ ਪਰ ਇਹ ਲੋਕ ਸਿਰਫ਼ ਆਰੰਭ ਨੂੰ ਲੈ ਕੇ ਬੈਠ ਗਏ ਹਨ ਅਤੇ ਅੰਤ ਦੇ ਵੱਲ ਤੋਂ ਇਹਨਾਂ ਨੇ ਅੱਖਾਂ ਬੰਦ ਕਰ ਲਈਆਂ ਹਨ।

ਜੇਕਰ ਸਚਮੁੱਚ ਜ਼ਿੰਦਗੀ ਦਾ ਕੋਈ ਅੰਤ ਹੈ ਤਾਂ ਉਹ ਆ ਕੇ ਰਹੇਗਾ ਅਤੇ ਕਿਸੇ ਦਾ ਉਸ ਦੇ ਪ੍ਰਤੀ ਅਨਜਾਣ ਬਣੇ ਰਹਿਣਾ ਉਸਨੂੰ ਰੋਕਣ ਦਾ ਕਾਰਨ ਨਹੀਂ ਬਣ ਸਕਦਾ। ਹਾਂ ਉਸਦੇ ਲਈ ਨਾਕਾਮੀ ਦਾ ਫੈਸਲਾ ਜ਼ਰੂਰ ਬਣ ਸਕਦਾ ਹੈ। ਸੱਚਾਈ ਇਹ ਹੈ ਕਿ ਮੌਜੂਦਾ ਜ਼ਿੰਦਗੀ ਨੂੰ ਕੁਲ ਜ਼ਿੰਦਗੀ ਸਮਝਣਾ ਅਤੇ ਸਿਰਫ਼ ਅੱਜ ਨੂੰ ਅਨੰਦਮਈ ਬਣਾਉਣ ਦੀ ਕੋਸ਼ਿਸ਼ ਨੂੰ ਆਪਣਾ ਮਕਸਦ ਬਣਾ ਲੈਣਾ ਥੋੜ੍ਹੀ ਹਿੰਮਤ ਅਤੇ ਨਾਸਮਝੀ ਵਾਲੀ ਗੱਲ ਹੈ।

ਆਦਮੀ ਜੇਕਰ ਆਪਣੀ ਜ਼ਿੰਦਗੀ ਅਤੇ ਸ੍ਰਿਸ਼ਟੀ 'ਤੇ ਥੋੜ੍ਹਾ ਜਿਹਾ ਵੀ ਵਿਚਾਰ ਕਰੇ ਤਾਂ ਇਸ ਨਜ਼ਰੀਏ ਦਾ ਅਧਾਰ ਤੁਰੰਤ ਹੀ ਢਹਿ ਜਾਂਦਾ ਹੈ। ਅਜਿਹਾ ਫੈਸਲਾ ਉਹੀ ਕਰ ਸਕਦਾ ਹੈ ਜੋ ਸੱਚਾਈ ਤੋਂ ਅੱਖਾਂ ਬੰਦ ਕਰ ਲਏ ਅਤੇ ਇੱਕ ਬੇਸਮਝੀ-ਬੁੱਝੀ ਜ਼ਿੰਦਗੀ ਗੁਜ਼ਾਰਨਾ ਸ਼ੁਰੂ ਕਰ ਦੇਵੇ।

ਇਹ ਹੈ ਉਹ ਸਵਾਲ, ਜੋ ਸ੍ਰਿਸ਼ਟੀ ਨੂੰ ਵੇਖਦਿਆ ਹੀ ਸ਼ਿੱਦਤ ਦੇ ਨਾਲ ਸਾਡੇ ਦਿਮਾਗ ਵਿੱਚ ਉੱਭਰਦੇ ਹਨ। ਇਸ ਸ੍ਰਿਸ਼ਟੀ ਦਾ ਇੱਕ ਨਿਰਮਾਤਾ ਹੋਣਾ ਚਾਹੀਦਾ ਪਰ ਸਾਨੂੰ ਉਸਦੇ ਬਾਰੇ ਵਿੱਚ ਕੁਝ ਵੀ ਪਤਾ ਨਹੀਂ। ਇਸ ਨੂੰ ਇੱਕ ਚਲਾਉਣ ਵਾਲਾ ਅਤੇ ਸੰਭਾਲਣ ਵਾਲਾ ਹੋਣਾ ਚਾਹੀਦਾ ਹੈ ਪਰ ਅਸੀਂ ਨਹੀਂ ਮਹਿਰਬਾਨੀਆਂ ਨਾਲ ਢੱਕੇ ਹੋਏ ਹਾਂ ਅਤੇ ਸ਼ੁਕਰ, ਅਹਿਸਾਨਮੰਦੀ ਅਤੇ ਧੰਨਵਾਦ ਦੀ ਮੂਰਤੀ ਬਣਕੇ ਉਸ ਹਸਤੀ ਨੂੰ ਲੱਭਣਾ ਚਾਹੁੰਦੇ ਹਾਂ, ਜਿਸਦੇ ਸਾਹਮਣੇ ਆਪਣੀ ਭਗਤੀ ਅਤੇ ਸ਼ਰਧਾ ਦੇ ਭਾਵ ਪ੍ਰਗਟ ਕਰ ਸਕੀਏ ਪਰ ਅਜਿਹੀ ਕੋਈ ਹੋਂਦ ਸਾਨੂੰ ਦਿਖਾਈ ਨਹੀਂ ਦਿੰਦੀ। ਅਸੀਂ ਇਸ ਦੁਨੀਆਂ ਵਿਚ ਬਹੁਤ ਛੋਟੇ ਅਤੇ ਬੇਬੱਸ ਹਾਂ। ਸਾਨੂੰ ਇੱਕ ਅਜਿਹੀ ਪਨਾਹ ਅਤੇ ਸ਼ਰਨ ਚਾਹੀਦੀ ਹੈ ਜਿੱਥੇ ਪਹੁੰਚ ਕੇ ਅਸੀਂ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰ ਸਕੀਏ ਪਰ ਅਜਿਹੀ ਕੋਈ ਪਨਾਹ ਸਾਡੀਆਂ ਅੱਖਾਂ ਦੇ ਸਾਹਮਣੇ ਮੌਜੂਦ ਨਹੀਂ ਹੈ, ਫਿਰ ਜਦੋਂ ਅਸੀਂ ਆਪਣੀ ਜ਼ਿੰਦਗੀ ਅਤੇ ਉਮਰ ਨੂੰ ਵੇਖਦੇ ਹਾਂ ਤਾਂ ਦੁਨੀਆਂ ਦਾ ਇਹ

ਵਿਰੋਧਾਭਾਸ ਸਾਡੀ ਸਮਝ ਵਿੱਚ ਨਹੀਂ ਆਉਂਦਾ ਕਿ ਸ੍ਰਿਸ਼ਟੀ ਦੀ ਉਮਰ ਤਾਂ ਖਰਬਾਂ ਸਾਲ ਹੈ ਅਤੇ ਆਦਮੀ, ਜੋ ਇਸ ਸ੍ਰਿਸ਼ਟੀ ਦਾ ਸਾਰ ਹੈ ਉਸਦੀ ਉਮਰ ਸਿਰਫ਼ ਚੰਦ ਸਾਲੱ ਇਹ ਕਿਵੇਂ ਹੋ ਸਕਦਾ ਹੈ ਕਿ ਕੁਦਰਤ ਸਾਨੂੰ ਬੇਸ਼ੁਮਾਰ ਉਮੰਗਾ, ਇਛਾਵਾਂ, ਹੌਸਲਿਆਂ ਨਾਲ ਤਾਂ ਭਰ ਦੇਵੇ ਪਰ ਦੁਨੀਆਂ ਵਿੱਚ ਉਸਦੀ ਤ੍ਰਿਪਤੀ ਦਾ ਉਪਾਅ ਨਾ ਹੋਵੱ

ਫਿਰ ਸਭ ਤੋਂ ਵੱਡਾ ਵਿਰੋਧਾਭਾਸ ਉਹ ਹੈ ਜੋ ਭੌਤਿਕ ਜਗਤ ਅਤੇ ਮਾਨਵ-ਜਗਤ ਵਿੱਚ ਪਾਇਆ ਜਾਂਦਾ ਹੈ। ਭੌਤਿਕ ਦੁਨੀਆਂ ਪੂਰੀ ਤਰ੍ਹਾਂ ਸੰਪੂਰਨ ਹੈ। ਉਸ ਵਿੱਚ ਕਿਤੇ ਵੀ ਕੋਈ ਖਾਲੀਪਨ ਅਤੇ ਕਮੀ ਦਿਖਾਈ ਨਹੀਂ ਦੇਂਦੀ ਪਰ ਆਦਮੀ ਦੀ ਜ਼ਿੰਦਗੀ ਵਿੱਚ ਜ਼ਬਰਦਸਤ ਖਾਲੀਪਨ ਹੈ। ਸਰਵਸ੍ਰੇਸ਼ਟ ਮੰਨੇ ਜਾਣ ਵਾਲੇ ਇਸ ਪ੍ਰਾਣੀ ਦੀ ਹਾਲਤ ਸਾਰੇ-ਪ੍ਰਾਣੀ ਜਗਤ ਵਿੱਚ ਨਿਮਨਤਰ ਨਜ਼ਰ ਆਉਂਦੀ ਹੈ। ਸਾਡੀ ਬਦਕਿਸਮਤੀ ਹੈ ਕਿ ਜੇਕਰ ਪੈਟਰੋਲ ਦੇ ਕਿਸੇ ਨਵੇਂ ਭੰਡਾਰ ਦਾ ਪਤਾ ਚਲੇ ਜਾਂ ਭੇਡ-ਬਕਰੀਆ ਦੀ ਨਸਲ ਵਧੇ ਤਾਂ ਇਸ ਤੋਂ ਅਸੀਂ ਖ਼ੁਸ਼ ਹੁੰਦੇ ਹਾਂ ਪਰ ਆਦਮੀ ਦੀ ਨਸਲ ਦਾ ਵਧਣਾ ਸਾਨੂੰ ਚੰਗਾ ਨਹੀਂ ਲਗਦਾ। ਅਸੀਂ ਆਪਣੀਆਂ ਕਠਿਨਾਈਆਂ ਅਤੇ ਸਮੱਸਿਆਵਾਂ ਤੋਂ ਇੰਨੇ ਪਰੇਸ਼ਾਨ ਹਾਂ ਕਿ ਇਨਸਾਨ ਦੀ ਪੈਦਾਇਸ ਨੂੰ ਰੋਕ ਦੇਣਾ ਚਾਹੁੰਦੇ ਹਾਂ।

## ਆਦਮੀ ਦੀ ਮਜਬੂਰੀ

ਇਹਨਾਂ ਸੁਆਲਾਂ ਨੇ ਸਾਨੂੰ ਚਾਰ-ਚੁਫੇਰਿਆਂ ਤੋਂ ਘੇਰਿਆ ਹੋਇਆ ਹੈ। ਅੰਦਰ ਤੋਂ ਵੀ ਉਬਲ ਰਹੇ ਹਨ ਅਤੇ ਬਾਹਰ ਤੋਂ ਵੀ ਇਹਨਾਂ ਸਵਾਲਾਂ ਨੇ ਸਾਨੂੰ ਘੇਰਿਆ ਹੋਇਆ ਹੈ ਪਰ ਇਹਨਾਂ ਦਾ ਜੁਆਬ ਸਾਨੂੰ ਨਹੀਂ ਪਤਾ। ਇਹ ਜ਼ਿੰਦਗੀ ਦੀ ਸੱਚਾਈ ਜਾਨਣ ਦਾ ਸਵਾਲ ਹੈ ਪਰ ਕਿੰਨੀ ਅਜੀਬ ਗਲ ਹੈ ਕਿ ਸਾਨੂੰ ਜ਼ਿੰਦਗੀ ਤਾਂ ਮਿਲ ਗਈ ਪਰ ਉਸ ਦੀ ਅਸਲੀਅਤ ਸਾਨੂੰ ਨਹੀਂ ਦੱਸੀ ਗਈ।

ਇਸ ਸੱਚਾਈ ਦੀ ਤਲਾਸ਼ ਵਿੱਚ ਜਦੋਂ ਅਸੀਂ ਆਪਣੀ ਅਕਲ ਅਤੇ ਆਪਣੇ ਤਜ਼ਰਬਿਆਂ ਦੇ ਵੱਲ ਦੇਖਦੇ ਹਾਂ ਤਾਂ ਪਤਾ ਚੱਲਦਾ ਹੈ ਕਿ ਇਸਦਾ ਸਹੀ ਅਤੇ ਪੂਰਾ ਜੁਆਬ ਪਾਉਣਾ ਸਾਡੀ ਅਕਲ ਅਤੇ ਤਜਰਬਿਆਂ ਦੇ ਵੱਸ ਤੋਂ ਬਾਹਰ ਹੈ। ਇਸ ਸੰਬੰਧ ਵਿੱਚ ਹੁਣ ਤੱਕ ਅਸੀਂ ਜੋ ਰਾਇ ਕਾਇਮ ਕੀਤੀ ਹੈ ਉਹ ਕਿਸੇ ਅਟਕਲ ਤੋਂ ਜ਼ਿਆਦਾ ਮਹਤੱਵ ਨਹੀਂ ਰੱਖਦੀ। ਜਿਸ ਤਰ੍ਹਾਂ ਸਾਡੀ ਨਜ਼ਰ ਦਾ ਦਾਇਰਾ ਸੀਮਤ ਹੈ ਅਤੇ ਅਸੀਂ ਇੱਕ ਵਿਸ਼ੇਸ਼ ਅਕਾਰ ਤੋਂ ਛੋਟੀ ਚੀਜ਼ ਨੂੰ ਨਹੀਂ ਵੇਖ ਸਕਦੇ ਅਤੇ ਇੱਕ ਵਿਸ਼ੇਸ਼ ਫਾਸਲੇ ਤੋਂ ਅਗੇ ਦੀਆਂ ਚੀਜ਼ਾਂ ਨੂੰ ਨਹੀਂ ਵੇਖ ਸਕਦੇ। ਉਸੇ ਤਰ੍ਹਾਂ ਸ੍ਰਿਸ਼ਟੀ ਦੇ ਬਾਰੇ ਵਿੱਚ ਸਾਡਾ ਗਿਆਨ ਵੀ ਇੱਕ ਤੰਗ ਦਾਇਰੇ ਤੱਕ ਸੀਮਤ ਹੈ। ਜਿਸਦੇ ਅਗੇ ਜਾਂ ਪਿੱਛੇ ਦੀ ਸਾਨੂੰ ਕੋਈ ਖ਼ਬਰ ਨਹੀਂ। ਸਾਡਾ ਗਿਆਨ ਅਧੂਰਾ ਹੈ। ਸਾਡੀ ਵੇਖਣ, ਸੁਣਨ, ਸੁੰਘਣ, ਚੱਖਣ ਅਤੇ ਛੂਹਣੇ ਦੀ ਸਮਰੱਥਾ ਬਹੁਤ ਸੀਮਤ ਹੈ। ਸਾਡੀਆਂ ਸੰਵੇਦਨ-ਸ਼ਕਤੀਆਂ ਇੱਕ ਹੱਦ ਤੱਕ ਸਾਡਾ ਸਾਥ ਦੇਂਦੀਆਂ ਹਨ। ਅਸੀਂ ਹਕੀਕਤ ਨੂੰ ਨਹੀਂ ਵੇਖ ਸਕਦੇ। ਮੈਦਾ ਅਤੇ ਕਾਲਿਖ ਨੂੰ ਅਗਰ ਮਿਲਾ ਦਿੱਤਾ ਜਾਵੇ ਤਾਂ ਭੂਰਾ ਅਤੇ ਰਾਖ ਜਿਹੇ ਰੰਗ ਦਾ ਪਾਊਡਰ ਜਿਹਾ ਬਣ ਜਾਂਦਾ ਹੈ ਪਰ ਇਸ ਪਾਊਡਰ ਦਾ ਬਰੀਕ ਕੀੜਾ, ਜੋ ਪਾਊਡਰ ਦੇ ਕਣਾ ਦੇ ਹੀ ਬਰਾਬਰ ਹੁੰਦਾ ਹੈ ਅਤੇ ਸਿਰਫ਼ ਸੂਖਮਦਰਸ਼ੀ ਰਾਹੀਂ ਦੇਖਿਆ ਜਾ ਸਕਦਾ ਹੈ। ਉਹ ਇਸ ਨੂੰ ਕੁਝ ਕਾਲੀ ਅਤੇ ਕੁਝ ਸਫੇਦ ਰੰਗ ਦੀ ਚਟਾਨ ਸਮਝਦਾ ਹੈ। ਉਸਦੀ ਦ੍ਰਿਸ਼ਟੀ ਦੇ ਪੈਮਾਨੇ ਵਿੱਚ ਭੂਰਾ ਪਾਊਡਰ ਕੋਈ ਚੀਜ਼ ਨਹੀਂ।

ਮਾਨਵ ਜਾਤੀ ਦੀ ਜ਼ਿੰਦਗੀ ਉਸ ਸਮੇਂ ਦੀ ਤੁਲਨਾ ਵਿੱਚ ਜਦੋਂ ਕਿ ਪ੍ਰਿਥਵੀ ਹੋਂਦ ਵਿੱਚ ਆਈ, ਇੰਨੀ ਛੋਟੀ ਅਤੇ ਸੰਖੇਪਿਤ ਹੈ ਕਿ ਕਿਸੇ ਗਿਣਤੀ ਵਿੱਚ ਨਹੀਂ ਆਉਂਦੀ ਅਤੇ ਆਪ ਪ੍ਰਿਥਵੀ ਸ੍ਰਿਸ਼ਟੀ ਦੇ ਅਥਾਹ ਸਮੁੰਦਰ ਵਿੱਚ ਇੱਕ ਕਣ ਦੇ ਬਰਾਬਰ ਵੀ ਨਹੀਂ। ਅਜਿਹੀ ਹਾਲਤ ਵਿੱਚ ਆਦਮੀ ਸ੍ਰਿਸ਼ਟੀ ਦੀ ਸੱਚਾਈ ਦੇ ਬਾਰੇ ਵਿਚ ਜੋ ਕਲਪਨਾ ਜਾਂ ਵਿਚਾਰ ਕਰਦਾ ਹੈ ਉਸਨੂੰ ਹਨੇਰੇ ਵਿੱਚ ਟਟੋਲਣ ਤੋਂ ਜ਼ਿਆਦਾ ਕੁਝ ਨਹੀਂ ਕਿਹਾ ਜਾ ਸਕਦਾ। ਸਾਡਾ ਅਗਿਆਨ ਉਸੇ ਪਲ ਉਜਾਗਰ ਹੋ ਜਾਂਦਾ ਹੈ, ਜਦੋਂ ਅਸੀਂ ਸ੍ਰਿਸ਼ਟੀ ਦੇ ਵਿਸਤਾਰ ਦੀ ਕਲਪਨਾ ਕਰਨ ਦੀ ਕੋਸ਼ਿਸ਼ ਕਰਦੇ ਹਾਂ।

ਜੇਕਰ ਤੁਸੀਂ ਇਸ ਗੱਲ ਨੂੰ ਸਾਹਮਣੇ ਰਖੋ ਕਿ ਸੂਰਜ ਅੱਸੀ ਖਰਬ ਸਾਲਾਂ ਤੋਂ ਮੌਜੂਦ ਹੈ। ਇਸ ਪ੍ਰਿਥਵੀ ਦੀ ਉਮਰ ਦੋ ਅਰਬ ਸਾਲ ਹੈ ਅਤੇ ਧਰਤੀ ਤੇ ਜ਼ਿੰਦਗੀ ਦੇ ਅਸਾਰ ਪ੍ਰਗਟ ਹੋਇਆ ਤਿੰਨ ਕਰੋੜ ਸਾਲ ਬੀਤ ਚੁਕੇ ਹਨ ਪਰ ਇਸਦੀ ਤੁਲਨਾ ਵਿੱਚ ਪ੍ਰਿਥਵੀ ਤੇ ਵਿਵੇਕ-ਸੰਪੰਨ ਆਦਮੀ ਦਾ ਇਤਿਹਾਸ ਚੰਦ ਹਜ਼ਾਰ ਸਾਲਾਂ ਤੋਂ ਜ਼ਿਆਦਾ ਦਾ ਨਹੀਂ? ਤਾਂ ਇਹ ਸੱਚਾਈ ਉਜਾਗਰ ਹੋ ਜਾਂਦੀ ਹੈ ਕਿ ਚੰਦ ਹਜ਼ਾਰ ਸਾਲਾਂ ਦਾ ਸਮਾਂ, ਜਿਸ ਵਿੱਚ ਆਦਮੀ ਨੇ ਆਪਣੀ ਜਾਣਕਾਰੀ ਜੁਟਾਈ ਹੈ, ਉਸ ਲੰਬੇ ਮਹਾਕਾਲ ਦਾ ਇਕ ਬਹੁਤ ਛੋਟਾ ਜਿਹਾ ਅੰਸ਼ ਹੈ, ਜੋ ਕਿ ਅਸਲ ਵਿੱਚ ਸ੍ਰਿਸ਼ਟੀ ਦਾ ਰਹੱਸ ਜਾਨਣ ਦੇ ਲਈ ਚਾਹੀਦਾ ਹੈ।

ਸ੍ਰਿਸ਼ਟੀ ਦੇ ਬੇਹੱਦ ਲੰਬੇ ਅਤੀਤ ਅਤੇ ਅਨੰਤ-ਅਨਜਾਦ ਭਵਿੱਖ ਦੇ ਵਿਚਕਾਰ ਆਦਮੀ ਦੀ ਜ਼ਿੰਦਗੀ ਮਹਿਜ ਇੱਕ ਪਲ ਦੀ ਹੈਸੀਅਤ ਰੱਖਦੀ ਹੈ। ਸਾਡੀ ਹੋਂਦ ਬਹੁਤ ਛੋਟੀ ਅਤੇ ਦਰਮਿਆਨੀ ਹੈ। ਜਿਸਦੇ ਅੱਗੇ ਅਤੇ ਪਿੱਛੇ ਦੀ ਸਾਨੂੰ ਕੋਈ ਖ਼ਬਰ ਨਹੀਂ। ਸਾਡੀ ਅਕਲ ਨੂੰ ਤਾਂ ਬਹੁਤ ਨਿਮਰਤਾ ਦੇ ਨਾਲ ਸਵੀਕਾਰ ਕਰਨਾ ਪੈਂਦਾ ਹੈ ਕਿ ਇਸ ਸ੍ਰਿਸ਼ਟੀ ਦਾ ਵਿਸਤਾਰ ਅਸੀਮਤ ਹੈ ਅਤੇ ਇਸਨੂੰ ਸਮਝਣ ਦੇ ਲਈ ਸਾਡੀ ਅਕਲ ਅਤੇ ਸਾਡਾ ਅਨੁਭਵ ਬਿਲਕੁਲ ਨਾਕਾਫ਼ੀ ਹੈ। ਅਸੀਂ ਆਪਣੀਆਂ ਸੀਮਤ ਕੋਸ਼ਿਸ਼ਾਂ ਦੁਆਰਾ ਕਦੇ ਵੀ ਇਸਨੂੰ ਨਹੀਂ ਸਮਝ ਸਕਦੇ। ਹੁਣ ਤੱਕ ਦੀਆਂ ਕੋਸ਼ਿਸ਼ਾਂ ਦੀ ਅਸਫ਼ਲਤਾ ਇਸਨੂੰ ਸਾਬਿਤ ਕਰਨ ਦੇ ਲਈ ਬਿਲਕੁਲ ਕਾਫ਼ੀ ਹੈ।

ਇਸ ਤਰ੍ਹਾਂ ਸਾਡਾ ਗਿਆਨ ਅਤੇ ਸਾਡਾ ਅਧਿਐਨ ਸਾਨੂੰ ਇਕ ਅਜਿਹੀ ਜਗ੍ਹਾਂ 'ਤੇ ਲਿਆ ਕੇ ਛੱਡ ਦਿੰਦਾ ਹੈ। ਜਿੱਥੇ ਸਾਡੇ ਸਾਹਮਣੇ

ਬਹੁਤ ਸਾਰੇ ਸਵਾਲ ਹਨ। ਅਜਿਹੇ ਸਵਾਲ ਜੋ ਨਿਸ਼ਚਿਤ ਤੌਰ 'ਤੇ ਆਪਣਾ ਜੁਆਬ ਚਾਹੁੰਦੇ ਹਨ। ਉਸਦੇ ਬਿਨਾ ਆਦਮੀ ਦੀ ਜ਼ਿੰਦਗੀ ਬਿਲਕੁਲ ਬੇਮਾਨੀ ਅਤੇ ਬੇਕਾਰ ਦਿਖਾਈ ਦੇਂਦੀ ਹੈ। ਜਦੋਂ ਅਸੀਂ ਉਹਨਾਂ ਦੇ ਬਾਰੇ ਵਿੱਚ ਸੋਚਣ ਬੈਠਦੇ ਹਾਂ ਤਾਂ ਸਾਨੂੰ ਪਤਾ ਚਲਦਾ ਹੈ ਕਿ ਅਸੀਂ ਆਪਣੇ ਦਿਮਾਗ਼ ਤੋਂ ਉਸਦਾ ਜੁਆਬ ਨਹੀਂ ਪਾ ਸਕਦੇ। ਸਾਨੂੰ ਉਹ ਅੱਖ ਹੀ ਨਹੀਂ ਮਿਲੀ। ਜਿਸ ਨਾਲ ਸੱਚਾਈ ਦੇ ਦਰਸ਼ਨ ਕੀਤੇ ਜਾ ਸਕਣ ਅਤੇ ਉਹ ਦਿਮਾਗ਼ ਸਾਨੂੰ ਨਹੀਂ ਮਿਲਿਆ ਜੋ ਪ੍ਰਤੱਖ ਰੂਪ ਨਾਲ ਸੱਚਾਈ ਨੂੰ ਸਮਝ ਸਕੇ।

❊

# ਪੈਗੰਬਰ ਦੀ ਜ਼ਰੂਰਤ

ਇਸ ਮੌਕੇ ਤੇ ਇੱਕ ਵਿਅਕਤੀ ਸਾਡੇ ਸਾਹਮਣੇ ਆਉਂਦਾ ਹੈ ਅਤੇ ਕਹਿੰਦਾ ਹੈ ਕਿ ਜਿਸ ਸੱਚਾਈ ਦਾ ਤੁਸੀਂ ਪਤਾ ਲਗਾਉਣਾ ਚਾਹੁੰਦੇ ਹੋ ਉਸਦਾ ਗਿਆਨ ਮੈਨੂੰ ਦਿਤਾ ਗਿਆ ਹੈ ਅਤੇ ਉਹ ਇਹ ਹੈ-

"ਇਸ ਜਗਤ ਦਾ ਇੱਕ ਈਸ਼ਵਰ ਹੈ, ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਬਣਾਇਆ ਹੈ ਅਤੇ ਆਪਣੀ ਅਸਧਾਰਣ ਸ਼ਕਤੀਆਂ ਦੁਆਰਾ ਇਸ ਦਾ ਪ੍ਰਬੰਧ ਸੰਭਾਲਿਆ ਹੋਇਆ ਹੈ। ਜੋ ਚੀਜ਼ਾ ਤੁਹਾਨੂੰ ਪ੍ਰਾਪਤ ਹਨ ਉਹ ਸਭ ਤੁਹਾਨੂੰ ਉਸ ਨੇ ਦਿੱਤੀਆਂ ਹਨ ਅਤੇ ਹਰ ਗੱਲ ਉਸਦੇ ਵੱਸ ਵਿੱਚ ਹੈ। ਇਹ ਜੋ ਤੁਸੀਂ ਦੇਖ ਰਹੇ ਹੋ ਕਿ ਭੌਤਿਕ ਦੁਨੀਆਂ ਵਿੱਚ ਕੋਈ ਵਿਰੋਧਾਭਾਸ ਨਹੀਂ, ਉਹ ਠੀਕ-ਠਾਕ ਆਪਣਾ ਕੰਮ ਕਰ ਰਹੀ ਹੈ। ਜਦੋਂ ਕਿ ਇਨਸਾਨੀ ਦੁਨੀਆਂ ਅਧੂਰੀ ਨਜ਼ਰ ਆਉਂਦੀ ਹੈ। ਇੱਥੇ ਜ਼ਬਰਦਸਤ ਧਾਂਧਲੀ ਮਚੀ ਹੋਈ ਹੈ। ਇਸਦਾ ਕਾਰਨ ਇਹ ਹੈ ਕਿ ਆਦਮੀ ਨੂੰ ਅਜ਼ਾਦੀ ਦੇ ਕੇ ਉਸਨੂੰ ਅਜ਼ਮਾਇਆ ਜਾ ਰਿਹਾ ਹੈ। ਤੁਹਾਡਾ ਮਾਲਕ ਇਹ ਚਾਹੁੰਦਾ ਹੈ ਕਿ ਉਸ ਦਾ ਕਾਨੂੰਨ ਜੋ ਭੌਤਿਕ ਜਗਤ ਵਿੱਚ ਪ੍ਰਤੱਖ ਰੂਪ ਨਾਲ ਲਾਗੂ ਹੋ ਰਿਹਾ ਹੈ। ਉਸਨੂੰ ਇਨਸਾਨ ਆਪਣੀ ਜ਼ਿੰਦਗੀ ਵਿੱਚ ਖ਼ੁਦ ਲਾਗੂ ਕਰੇ। ਇਹੀ ਹੋਂਦ ਸ੍ਰਿਸ਼ਟੀ ਦੀ ਨਿਰਮਾਤਾ ਹੈ। ਉਹ ਉਸ ਦੀ ਦੇਖਭਾਲ ਕਰਨ ਵਾਲਾ ਹੈ। ਤੁਹਾਡੇ ਧੰਨਵਾਦ ਅਤੇ ਅਹਿਸਾਨਾ ਦਾ ਉਹੀ ਸੱਚਾ ਅਧਿਕਾਰੀ ਹੈ। ਉਹੀ ਹੈ ਜੋ ਤੁਹਾਨੂੰ ਪਨਾਹ ਦੇ ਸਕਦਾ ਹੈ। ਉਸਨੇ ਤੁਹਾਡੇ ਲਈ ਇੱਕ ਅਨੰਤ-ਅਸੀਮਤ ਜ਼ਿੰਦਗੀ ਦਾ ਇੰਤਜ਼ਾਮ ਕੀਤਾ ਹੋਇਆ ਹੈ। ਜੋ ਮਰਨ ਦੇ ਬਾਅਦ ਆਉਣ ਵਾਲੀ ਹੈ। ਜਿੱਥੇ ਤੁਹਾਡੀਆਂ ਉਮੰਗਾਂ ਅਤੇ ਇਛਾਵਾਂ ਪੂਰੀਆਂ ਹੋ ਸਕਣਗੀਆਂ, ਜਿੱਥੇ ਸੱਚ ਅਤੇ ਝੂਠ ਅਲੱਗ-ਅਲੱਗ ਕਰ ਦਿੱਤੇ ਜਾਣਗੇ ਅਤੇ ਚੰਗਿਆਂ ਨੂੰ ਉਹਨਾਂ ਦੀ ਚੰਗਿਆਈ ਤੇ ਬੁਰਿਆਂ ਨੂੰ ਉਹਨਾਂ ਦੀ ਬੁਰਾਈ ਦਾ ਬਦਲਾ ਦਿੱਤਾ ਜਾਵੇਗਾ। ਉਸਨੇ ਮੇਰੇ ਮਾਧਿਅਮ ਤੋਂ ਤੁਹਾਡੇ ਕੋਲ ਆਪ ਵੀ ਕਿਤਾਬ ਭੇਜੀ ਹੈ। ਜਿਸ ਦਾ ਨਾਮ ਕੁਰਆਨ ਹੈ। ਜੋ ਇਸ ਨੂੰ ਮੰਨੇਗਾ ਕਾਮਯਾਬ ਹੋਵੇਗਾ ਜੋ ਉਸਨੂੰ ਨਹੀਂ ਮੰਨੇਗਾ ਜ਼ਲੀਲ ਤੇ ਬੇਇੱਜ਼ਤ ਹੋਵੇਗਾ।

ਇਹ ਮੁਹੰਮਦ ਦੀ ਆਵਾਜ਼ ਹੈ, ਜੋ ਚੌਦਾਂ ਸੌ ਸਾਲ ਪਹਿਲਾਂ ਅਰਬ ਦੇ ਰੇਗਿਸਤਾਨ ਤੋਂ ਬੁਲੰਦ ਹੋਈ ਸੀ ਅਤੇ ਅੱਜ ਵੀ ਸਾਨੂੰ ਪੁਕਾਰ ਰਹੀ ਹੈ। ਉਸਦਾ ਸੰਦੇਸ਼ ਹੈ ਕਿ ਜੇਕਰ ਸੱਚਾਈ ਨੂੰ ਜਾਨਣਾ ਚਾਹੁੰਦੇ ਹੋ ਤਾਂ ਮੇਰੀ ਆਵਾਜ਼ 'ਤੇ ਕੰਨ ਲਗਾਉ ਅਤੇ ਮੈਂ ਜੋ ਕੁਝ ਕਹਿੰਦਾ ਹਾਂ ਉਸ 'ਤੇ ਧਿਆਨ ਦਿਉ।

ਕੀ ਇਹ ਅਵਾਜ਼ ਸੱਚਮੁੱਚ ਸੱਚਾਈ ਦੀ ਆਵਾਜ਼ ਹੈ, ਕੀ ਸਾਨੂੰ ਇਸ 'ਤੇ ਇਮਾਨ ਲਿਆਉਣਾ ਚਾਹੀਦਾ ਹੈ? ਇਸ 'ਤੇ ਵਿਸ਼ਵਾਸ ਕਰਨਾ ਚਾਹੀਦਾ। ਉਹ ਕਿਹੜੀ ਕਸੌਟੀ ਹੈ, ਜਿਸ ਤੋਂ ਇਸ ਦੇ ਸਹੀ ਜਾਂ ਗਲਤ ਹੋਣ ਦਾ ਫੈਸਲਾ ਕੀਤਾ ਜਾਵੇਗਾ?

ਕੁਝ ਲੋਕਾਂ ਦਾ ਵਿਚਾਰ ਹੈ ਕਿ ਇਸ ਸੱਚਾਈ ਨੂੰ ਉਹ ਉਸ ਸਮੇਂ ਮੰਨਣਗੇ, ਜਦੋਂ ਉਹ ਉਹਨਾਂ ਨੂੰ ਅੱਖਾਂ ਨਾਲ ਦਿਖਾਈ ਦੇਵੇਗੀ ਪਰ ਇਹ ਗੱਲ ਉਸੇ ਤਰ੍ਹਾਂ ਦੀ ਹੀ ਹੈ ਜਿਸ ਤਰ੍ਹਾਂ ਕੋਈ ਅੰਕ ਗਣਿਤ ਦੀ ਜਾਣਕਾਰੀ ਦੇ ਬਿਨਾ ਖਗੋਲ ਵਿਗਿਆਨ ਪੜ੍ਹਨ ਦੀ ਕੋਸ਼ਿਸ਼ ਕਰੇ ਅਤੇ ਕਹੇ ਕਿ ਉਹ ਖਗੋਲ ਵਿਗਿਆਨ ਦੀਆਂ ਕੇਵਲ ਉਹਨਾਂ ਗੱਲਾਂ ਨੂੰ ਮੰਨੇਗਾ, ਜੋ ਉਸਨੂੰ ਖੁੱਲੀਆ ਅੱਖਾਂ ਨਾਲ ਦਿਖਾਈ ਦੇਂਦੀਆਂ ਹਨ। ਅੰਕ-ਗਣਿਤ ਦੇ ਤਰਕ ਮੰਨਣ ਨੂੰ ਉਹ ਤਿਆਰ ਨਹੀਂ। ਉਸ ਦੀ ਇਹ ਗੱਲ ਜ਼ਾਹਿਰ ਕਰਦੀ ਹੈ ਕਿ ਆਦਮੀ ਨੂੰ ਆਪਣੀ ਸਮਰੱਥਾ ਤੇ ਸ਼ਕਤੀਆਂ ਦੀ ਸਹੀ ਜਾਣਕਾਰੀ ਨਹੀਂ ਹੈ।

ਆਦਮੀ ਦੀ ਵੇਖਣ ਦੀ ਸ਼ਕਤੀ ਸੀਮਤ ਹੈ। ਸੱਚਾਈ ਨੂੰ ਵੇਖ ਪਾਉਣਾ ਉਸ ਦੇ ਵਸ ਤੋਂ ਬਾਹਰ ਹੈ। ਅਸੀਂ ਉਸਨੂੰ ਮਹਿਸੂਸ ਤਾਂ ਕਰ ਸਕਦੇ ਹਾਂ ਪਰ ਉਸਨੂੰ ਵੇਖ ਨਹੀਂ ਸਕਦੇ। ਇੱਕ ਸਮਾਂ ਸੀ ਜਦੋਂ ਸਮਝਿਆ ਜਾਂਦਾ ਸੀ ਕਿ ਦੁਨੀਆਂ ਚਾਰ ਚੀਜ਼ਾ ਤੋਂ ਬਣੀ ਹੈ-ਅੱਗ, ਪਾਣੀ, ਹਵਾ ਅਤੇ ਮਿੱਟੀ। ਦੂਸਰੇ ਸ਼ਬਦਾਂ ਵਿਚ ਪਹਿਲਾਂ ਆਦਮੀ ਇਸ ਗਲਤਫ਼ਹਿਮੀ ਵਿੱਚ ਸੀ ਕਿ ਸੱਚਾਈ ਇੱਕ ਅਜਿਹੀ ਚੀਜ਼ ਹੈ ਜਿਸ ਨੂੰ ਵੇਖਿਆ ਜਾ ਸਕਦਾ ਹੈ ਪਰ ਨਵੀਆਂ ਕਾਢਾਂ ਨੇ ਇਸ ਨੂੰ ਗਲਤ ਸਾਬਿਤ ਕਰ ਦਿੱਤਾ ਹੈ। ਹੁਣ ਅਸੀਂ ਜਾਣਦੇ ਹਾ ਕਿ ਦੁਨੀਆਂ ਦੀਆਂ ਤਮਾਮ ਚੀਜ਼ਾ ਸੂਖਮ ਐਟਮ (ਪਰਮਾਣੂਆਂ) ਤੋਂ ਬਣੀਆ ਹਨ। ਐਟਮ ਇੱਕ ਔਸਤ ਦਰਜੇ ਦੇ ਸੇਬ ਤੋਂ ਉਂਨਾ ਹੀ ਛੋਟਾ ਹੁੰਦਾ ਹੈ ਜਿੰਨਾਂ ਸੇਬ ਸਾਡੀ ਜ਼ਮੀਨ ਤੋਂ।

ਐਟਮ ਇੱਕ ਤਰ੍ਹਾਂ ਨਾਲ ਸੌਰ ਮੰਡਲ ਹੈ। ਜਿਸਦਾ ਇੱਕ ਕੇਂਦਰ ਹੈ। ਇਸ ਕੇਂਦਰ ਵਿੱਚ ਪ੍ਰੋਟੇਨ ਅਤੇ ਨਿਯੂਟ੍ਰੋਨ ਹੁੰਦੇ ਹਨ। ਇਸਦੇ ਚਾਰ ਚੁਫੇਰੇ ਇਲੈਕਟ੍ਰੋਨ ਅਲੱਗ-ਅਲੱਗ ਦਾਇਰਿਆਂ ਵਿੱਚ ਇਸ ਤਰ੍ਹਾਂ ਗਤੀ ਕਰਦੇ ਹਨ ਜਿਵੇਂ ਸੂਰਜ ਦੇ ਚਾਰ ਚੁਫੇਰੇ ਉਸਦੇ ਗ੍ਰਹਿ ਚੱਕਰ ਲਗਾਉਂਦੇ ਹਨ। ਇੱਕ ਇਲੈਕਟ੍ਰੋਨ, ਜਿਸਦਾ ਅਕਾਰ ਸੈਂਟੀਮੀਟਰ ਦਾ ਪੰਜ ਹਜ਼ਾਰ ਕਰੋੜਵਾਂ ਹਿੱਸਾ ਹੈ ਅਤੇ ਜੋ ਆਪਣੇ ਕੇਂਦਰ ਦੇ ਚਾਰ ਚੁਫੇਰੇ ਇੱਕ ਸੈਕਿੰਡ ਵਿੱਚ ਕਰੋੜਾ ਵਾਰ ਚੱਕਰ ਲਗਾਉਂਦਾ ਹੈ। ਉਸਦੀ ਕਲਪਨਾ ਕਰਨਾ ਵੀ ਕਠਿਨ ਬਲਕਿ ਅਸੰਭਵ ਹੈ। ਜਦੋਂ ਕਿ ਸਾਨੂੰ ਇਹ ਵੀ ਨਹੀਂ ਪਤਾ ਕਿ ਇਹ ਅੰਦਰੂਨੀ ਦੁਨੀਆਵਾਂ ਦੀ ਅੰਤਲੀ ਹੱਦ ਹੈ ਜਾਂ ਨਹੀਂ। ਹੋ ਸਕਦਾ ਹੈ ਕਿ ਇਹਨਾਂ ਦੁਨੀਆਂ ਦੇ ਅੰਦਰ ਇਸ ਨਾਲੋਂ ਵੀ ਛੋਟੀ ਦੁਨੀਆਂ ਹੋਵੇ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਾਡੀ ਵੇਖਣ ਦੀ ਸ਼ਕਤੀ ਕਿੰਨੀ ਕਮਜ਼ੋਰ ਹੈ। ਫਿਰ ਸੁਆਲ ਇਹ ਹੈ ਕਿ ਪ੍ਰੋਟੋਨ ਅਤੇ ਨਿਯੂਟ੍ਰੋਨ ਦੇ ਬੇਹੱਦ ਸੂਖਮ ਕਣ ਜੋ ਆਪਸ ਵਿੱਚ ਮਿਲਕੇ ਕੇਂਦਰ ਬਣਾਉਂਦੇ ਹਨ, ਉਹ ਕਿਸ ਤਰ੍ਹਾਂ ਸਥਿਰ ਹਨ। ਆਖ਼ਿਰ ਇਹ ਨਿਯੂਟ੍ਰੋਨ ਅਤੇ ਪ੍ਰੋਟੋਨ ਕੇਂਦਰ ਤੋਂ ਬਾਹਰ ਕਿਉਂ ਨਹੀਂ ਨਿਕਲ ਪਾਉਂਦੇ। ਉਹ ਕੀ ਚੀਜ਼ ਹੈ, ਜਿੰਨੇ ਉਹਨਾਂ ਨੂੰ ਇੱਕ ਦੂਸਰੇ ਨਾਲ ਬੰਨ੍ਹਿਆ ਹੋਇਆ ਹੈ।

ਵਿਗਿਆਨੀਆਂ ਦਾ ਵਿਚਾਰ ਹੈ ਕਿ ਇਹਨਾਂ ਭੌਤਿਕ ਕਣਾਂ ਦੇ ਵਿੱਚ ਇੱਕ ਊਰਜਾ ਮੌਜੂਦ ਹੈ ਅਤੇ ਇਹੀ ਊਰਜਾ ਨੇ ਨਿਯੂਟ੍ਰੋਨ, ਪ੍ਰੋਟੋਨ ਅਤੇ ਇਲੈਕਟ੍ਰੋਨ ਨਾਮਕ ਕਣਾ ਨੂੰ ਆਪਸ ਵਿੱਚ ਜਕੜਿਆ ਹੋਇਆ ਹੈ। ਉਸਨੂੰ ਪ੍ਰਤੀਬੱਧ ਊਰਜਾ ਦਾ ਨਾਮ ਦਿੱਤਾ ਗਿਆ ਹੈ। ਭਾਵ ਕਿ ਪਦਾਰਥ ਆਪਣੇ ਆਖ਼ਰੀ ਅੰਸ਼ ਵਿੱਚ ਊਰਜਾ ਹੈ। ਮੈਂ ਪੁੱਛਦਾ ਹਾਂ ਕਿ ਕੀ ਇਹ ਊਰਜਾ ਅੱਖਾਂ ਨਾਲ ਦੇਖੀ ਜਾ ਸਕਦੀ ਹੈ? ਕੀ ਕਿਸੇ ਵੀ ਸੂਖਮਦਰਸ਼ੀ (ਮਾਇਕਰੋਸਕੋਪ) ਨਾਲ ਇਸਨੂੰ ਦੇਖਿਆ ਜਾ ਸਕਦਾ ਹੈ? ਇਸ ਤੋਂ ਸਾਬਿਤ ਹੁੰਦਾ ਹੈ ਕਿ ਆਧੁਨਿਕ ਵਿਗਿਆਨ ਨੇ ਖੁਦ ਇਹ ਮੰਨ ਲਿਆ ਹੈ ਕਿ ਸੱਚਾਈ ਆਪਣੇ ਅੰਤਲੇ ਰੂਪ ਵਿਚ ਇੱਕ ਨਾ ਦੇਖੀ ਜਾਣ ਵਾਲੀ ਚੀਜ਼ ਹੈ। ਉਸ ਨੂੰ ਆਦਮੀ ਦੀ ਅੱਖ ਨਹੀਂ ਵੇਖ ਸਕਦੀ।

ਹੁਣ ਜੇਕਰ ਰਸੂਲ ਦੀ ਗੱਲ ਨੂੰ ਮੰਨਣ ਦੇ ਲਈ ਅਸੀਂ ਇਹ ਸ਼ਰਤ ਲਗਾਈਏ ਕਿ ਉਹ ਜਿੰਨ੍ਹਾਂ ਸੱਚਾਈਆਂ ਦੀ ਖ਼ਬਰ ਦੇ ਰਿਹਾ ਹੈ, ਉਹ ਸਾਨੂੰ ਛੂਹਣ ਅਤੇ ਵੇਖਣ ਨੂੰ ਮਿਲਣੀ ਚਾਹੀਦੀ ਹੈ ਤਾਂ ਅਸੀਂ ਉਸਨੂੰ ਮੰਨਾਂਗੇ

ਤਾਂ ਇਹ ਬਹੁਤ ਬੇਵਕੂਫੀ ਵਾਲੀ ਗੱਲ ਹੋਵੇਗੀ। ਇਹ ਅਜਿਹੀ ਹੀ ਗੱਲ ਹੋਵੇਗੀ ਜਿਵੇਂ ਭਾਰਤੀ ਇਤਿਹਾਸ ਦਾ ਕੋਈ ਵਿਦਿਆਰਥੀ ਇਸ਼ਟ ਇੰਡੀਆ ਕੰਪਨੀ ਦੇ ਬਾਰੇ ਵਿੱਚ ਪੜ੍ਹਦੇ ਸਮੇਂ ਆਪਣੇ ਅਧਿਆਪਕ ਨੂੰ ਕਹੇ 'ਕਿ ਕੰਪਨੀ ਦੇ ਤਮਾਮ ਪਾਤਰ ਮੇਰੇ ਸਾਹਮਣੇ ਲਿਆਕੇ ਖੜ੍ਹੇ ਕਰੋ ਅਤੇ ਉਹ ਮੇਰੇ ਸਾਹਮਣੇ ਤਮਾਮ ਬੀਤੀਆਂ ਹੋਈਆਂ ਘਟਨਾਵਾਂ ਨੂੰ ਦੁਹਰਾਉਣ ਤਾਂ ਜਾ ਕੇ ਮੈਂ ਤੁਹਾਡੇ ਇਤਿਹਾਸ ਨੂੰ ਮੰਨਾਂਗਾ।

ਫਿਰ ਉਹ ਕਿਹੜੀ ਕਸੌਟੀ ਹੈ, ਜਿਸ ਦੇ ਅਧਾਰ 'ਤੇ ਅਸੀਂ ਇਹ ਫੈਸਲਾ ਕਰੀਏ ਕਿ ਇਹ ਸੰਦੇਸ਼ ਸਹੀ ਹੈ ਜਾਂ ਗਲਤ ਅਤੇ ਸਾਨੂੰ ਇਸਨੂੰ ਸਵੀਕਾਰ ਕਰਨਾ ਚਾਹੀਦਾ ਹੈ ਜਾਂ ਨਹੀਂ? ਮੇਰੀ ਦ੍ਰਿਸ਼ਟੀ ਤੋਂ ਇਸ ਸੰਦੇਸ਼ ਨੂੰ ਜਾਂਚਣਾ ਦੇ ਤਿੰਨ ਖਾਸ ਪਹਿਲੂ ਹਨ। ਪਹਿਲਾ ਇਹ ਹੈ ਇਸ ਦੀ ਵਿਆਖਿਆ ਸੱਚਾਈ ਨਾਲ ਕਿੰਨੀ ਸਮਾਨਤਾ ਰੱਖਦੀ ਹੈ। ਦੂਸਰਾ ਇਹ ਹੈ ਕਿ ਜ਼ਿੰਦਗੀ ਦੇ ਅੰਜਾਮ ਦੇ ਬਾਰੇ ਵਿੱਚ ਇਸਦਾ ਦਾਵਾ ਮਹਿਜ਼ ਦਾਅਵਾ ਹੈ ਜਾਂ ਇਸ ਦੀ ਕੋਈ ਦਲੀਲ ਵੀ ਇੱਥੇ ਮਿਲਦੀ ਹੈ। ਤੀਸਰਾ ਇਹ ਹੈ ਕਿ ਇਸਦੇ ਪੇਸ਼ ਕੀਤੇ ਗਏ ਸੰਦੇਸ਼ ਵਿੱਚ ਕੀ ਅਜਿਹੀ ਕੋਈ ਅਸਾਧਾਰਣ ਵਿਸ਼ੇਸ਼ਤਾ ਪਾਈ ਜਾ ਹੀ ਹੈ ਕਿ ਇਸਨੂੰ ਈਸ਼ਵਰ ਦੀ ਬਾਣੀ ਕਿਹਾ ਜਾ ਸਕੇ। ਇਹਨਾਂ ਤਿੰਨਾ ਪਹਿਲੂਆਂ ਤੋਂ ਜਦੋਂ ਅਸੀਂ ਰਸੂਲ ਦੇ ਕੰਮਾਂ ਦਾ ਜਾਇਜ਼ਾ ਲੈਂਦੇ ਹਾਂ ਤਾਂ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਵਿੱਚੋਂ ਹਰ ਪਹਿਲੂ 'ਤੇ ਉਹ ਨਿਹਾਯਤ ਸਫਲਤਾ ਦੇ ਨਾਲ ਪੂਰਾ ਉੱਤਰ ਰਿਹਾ ਹੈ।

1. ਰਸੂਲ ਨੇ ਸ੍ਰਿਸ਼ਟੀ ਦੀ ਜੋ ਵਿਆਖਿਆ ਕੀਤੀ ਹੈ, ਉਹਨਾਂ ਵਿੱਚੋਂ ਸਾਡੀਆਂ ਤਮਾਮ ਪੇਚੀਦਗਿਆਂ ਦਾ ਹੱਲ ਮੌਜੂਦ ਹੈ। ਸਾਡੇ ਅੰਦਰ ਅਤੇ ਸਾਡੇ ਬਾਹਰ ਜਿੰਨੇ ਵੀ ਸਵਾਲ ਪੈਦਾ ਹੁੰਦੇ ਹਨ ਉਹਨਾਂ ਸਭ ਦਾ ਉਹ ਬੇਹਤਰੀਨ ਜੁਆਬ ਹੈ।

2. ਜ਼ਿੰਦਗੀ ਦੇ ਅੰਜਾਮ ਦੇ ਬਾਰੇ ਵਿੱਚ ਉਸਦਾ ਜੋ ਦਾਅਵਾ ਹੈ, ਉਸਦੇ ਲਈ ਉਹ ਇੱਕ ਸਾਫ਼ ਦਲੀਲ ਵੀ ਆਪਣੇ ਕੋਲ ਰੱਖਦਾ ਹੈ, ਉਹ ਇਹ ਹੈ ਕਿ ਮੌਜੂਦਾ ਜ਼ਿੰਦਗੀ ਵਿੱਚ ਉਹ ਉਸਦੇ ਅੰਜਾਮ ਦਾ ਇੱਕ ਨਮੂਨਾ ਵੀ ਸਾਨੂੰ ਦਿਖਾ ਦਿੰਦਾ ਹੈ, ਜਿਸਨੂੰ ਬਾਅਦ ਦੀ ਜ਼ਿੰਦਗੀ ਵਿੱਚ ਆਉਣ ਦੀ ਉਹ ਖ਼ਬਰ ਦੇ ਰਿਹਾ ਹੈ।

3. ਉਹ ਜਿਸ ਕਲਾਮ (ਵਾਣੀ) ਨੂੰ ਈਸ਼ਵਰ ਦਾ ਕਲਾਮ ਕਹਿੰਦਾ ਹੈ, ਉਸ ਵਿੱਚ ਇੰਨੀ ਅਸਧਾਰਣ ਵਿਸ਼ੇਸ਼ਤਾ ਪਾਈ ਜਾਂਦੀ ਹੈ ਕਿ ਮੰਨਣਾ

ਪੈਂਦਾ ਹੈ ਕਿ ਪੱਕਾ ਹੀ ਇਹ ਕਿਸੇ ਮਹਾਨ ਅਲੌਕਿਕ ਸ਼ਕਤੀ ਦਾ ਕਲਾਮ ਹੈ। ਕਿਸੇ ਆਦਮੀ ਦੀ ਵਾਣੀ ਅਜਿਹੀ ਨਹੀਂ ਹੋ ਸਕਦੀ।

ਆਉ, ਹੁਣ ਇਹਨਾਂ ਤਿੰਨਾਂ ਪਹਿਲੂਆਂ ਨਾਲ ਰਸੂਲ ਦੇ ਸੰਦੇਸ਼ ਦਾ ਜਾਇਜ਼ਾ ਲਈਏ।

❋

## ਪੈਗੰਬਰ ਦੀ ਸੱਚਾਈ

1. ਉਸਦੀ (ਪੈਗੰਬਰ ਦੇ ਸੰਦੇਸ਼ ਦੀ) ਪਹਿਲੀ ਖੁੱਲ੍ਹੀ ਹੋਈ ਵਿਸ਼ੇਸ਼ਤਾ ਇਹ ਹੈ ਕਿ ਉਹ ਆਦਮੀ ਦੇ ਮਨੋਵਿਗਿਆਨ ਨਾਲ ਮੇਲ ਖਾਂਦੀ ਹੈ। ਇਸਦਾ ਅਰਥ ਇਹ ਹੈ ਕਿ ਆਦਮੀ ਦੇ ਜਨਮ ਦੀ ਜੋ ਪ੍ਰਕਿਰਤੀ ਹੈ, ਉਹੀ ਪ੍ਰਕਿਰਤੀ ਇਸ ਵਿਆਖਿਆ ਦੀ ਵੀ ਹੈ। ਇਸ ਵਿਆਖਿਆ ਜਾ ਰੁਝਾਨ ਦੀ ਬੁਨਿਆਦ ਇੱਕ ਈਸ਼ਵਰ ਦੀ ਹੋਂਦ 'ਤੇ ਰਖੀ ਗਈ ਹੈ ਅਤੇ ਇੱਕ ਈਸ਼ਵਰ ਦੀ ਚੇਤਨਾ ਆਦਮੀ ਦੀ ਪ੍ਰਕਿਰਤੀ ਅਤੇ ਸੁਭਾਅ ਵਿੱਚ ਸ਼ਾਮਿਲ ਹੈ। ਇਸ ਦੇ ਦੋ ਮਜ਼ਬੂਤ ਅਧਾਰ ਹਨ। ਇੱਕ ਇਹ ਹੈ ਕਿ ਮਨੁੱਖ ਦੇ ਇਤਿਹਾਸ ਦੇ ਸਾਰੇ ਗਿਆਤ ਜੁੱਗਾਂ ਵਿੱਚ ਇਨਸਾਨਾ ਦੀ ਬਹੁਮਤ ਨੇ ਬਲਕਿ ਲਗਪਗ ਪੂਰੀ ਜਨਸੰਖਿਆ ਨੇ ਈਸ਼ਵਰ ਦੀ ਹੋਂਦ ਨੂੰ ਮੰਨਿਆ ਹੈ। ਇਨਸਾਨ 'ਤੇ ਕਦੀ ਵੀ ਅਜਿਹਾ ਕੋਈ ਦੌਰ ਨਹੀਂ ਗੁਜ਼ਰਿਆ ਹੈ ਜਦੋਂ ਉਸ ਦੀ ਹੋਂਦ ਈਸ਼ਵਰ ਦੀ ਚੇਤਨਾ ਤੋਂ ਖਾਲੀ ਰਹੀ ਹੋਵੇ। ਪ੍ਰਾਚਨੀਤਮ ਸਮਿਆ ਤੋਂ ਲੈ ਕੇ ਅੱਜ ਤੱਕ ਮਨੁੱਖ ਦੇ ਇਤਿਹਾਸ ਦੀ ਸਰਵਸੰਗਤ ਗਵਾਹੀ ਇਹੀ ਹੈ ਕਿ ਈਸ਼ਵਰ ਦੀ ਚੇਤਨਾ ਮਾਨਵ-ਪ੍ਰਕਿਰਤੀ ਦੀ ਨਿਹਾਯਤ ਸ਼ਕਤੀਸ਼ਾਲੀ ਚੇਤਨਾ ਹੈ। ਦੂਸਰਾ ਅਧਾਰ ਇਹ ਹੈ ਕਿ ਆਦਮੀ ਜਦੋਂ ਮੁਸ਼ਕਿਲ ਘੜੀ ਵਿੱਚ ਹੁੰਦਾ ਹੈ ਤਾਂ ਉਸਦਾ ਦਿਲ ਕੇਵਲ ਈਸ਼ਵਰ ਨੂੰ ਪੁਕਾਰ ਉੱਠਦਾ ਹੈ। ਜਿੱਥੇ ਕੋਈ ਸਹਾਰਾ ਦਿਖਾਈ ਨਹੀਂ ਦਿੰਦਾ। ਉਹ ਖੁਦਾ ਦਾ ਸਹਾਰਾ ਲੱਭਦਾ ਹੈ। ਪੜ੍ਹਿਆ ਲਿਖਿਆ ਹੋਵੇ ਜਾਂ ਅਨਪੜ੍ਹ, ਧਾਰਮਿਕ ਹੋਵੇ ਜਾਂ ਅਧਾਰਮਿਕ ਖੁੱਲ੍ਹੇ ਦਿਮਾਗ ਵਾਲਾ ਹੋਵੇ ਜਾਂ ਤੰਗ ਦਿਮਾਗ ਵਾਲਾ। ਜਦੋਂ ਵੀ ਉਸ 'ਤੇ ਕੋਈ ਅਜਿਹਾ ਸਮਾਂ ਆਉਂਦਾ ਹੈ। ਜਿੱਥੇ ਆਦਮੀ ਦੀ ਤਾਕਤ ਜੁਆਬ ਦਿੰਦੀ ਦਿਖਾਈ ਦਿੰਦੀ ਹੈ ਤਾਂ ਉਹ ਇੱਕ ਅਜਿਹੀ ਹਸਤੀ ਨੂੰ ਪੁਕਾਰਦਾ ਹੈ, ਜੋ ਤਮਾਮ ਤਾਕਤਾ ਤੋਂ ਵੱਧ ਕੇ ਤਾਕਤਵਰ ਹੈ ਅਤੇ ਜੋ ਤਮਾਮ ਤਾਕਤਾਂ ਦਾ ਖਜ਼ਾਨਾ ਹੈ। ਆਦਮੀ ਆਪਣੇ ਨਾਜ਼ੁਕ ਪਲਾ ਵਿੱਚ ਖੁਦਾ ਨੂੰ ਯਾਦ ਕਰਨ ਲਈ ਮਜ਼ਬੂਰ ਹੈ। ਉਸਦੀ ਇੱਕ ਦਿਲਚਸਪ ਮਿਸਾਲ ਸਾਨੂੰ ਸਟਾਲਿਨ ਦੀ ਜ਼ਿੰਦਗੀ ਵਿੱਚੋਂ ਮਿਲਦੀ ਹੈ। ਇਸਦਾ ਉਲੇਖ ਚਰਚਿਲ ਨੇ

ਦੂਜੇ ਵਿਸ਼ਵਯੁੱਧ ਨਾਲ ਸੰਬੰਧਿਤ ਆਪਣੀ ਪੁਸਤਕ ਦੇ ਚੌਥੇ ਭਾਗ ਵਿੱਚ ਪੰਨਾ 433 ਤੇ ਕੀਤਾ ਹੈ-

1942 ਦੇ ਨਾਜ਼ੁਕ ਹਾਲਤ ਵਿੱਚ ਜਦੋਂ ਹਿਟਲਰ ਸਾਰੇ ਯੂਰਪ ਦੇ ਲਈ ਖ਼ਤਰਾ ਬਣਿਆ ਹੋਇਆ ਸੀ। ਚਰਚਿਲ ਨੇ ਮਾਸਕੋ ਦੀ ਯਾਤਰਾ ਕੀਤੀ ਸੀ। ਇਸ ਮੌਕੇ 'ਤੇ ਚਰਚਿਲ ਨੇ ਸਟਾਲਿਨ ਨੂੰ ਸੰਯੁਕਤ ਫੌਜੀ ਕਾਰਵਾਈ ਦੇ ਬਾਰੇ ਵਿੱਚ ਆਪਣੀ ਯੋਜਨਾ ਦੱਸੀ। ਚਿਰਚਿਲ ਲਿਖਦਾ ਹੈ ਕਿ ਇਸ ਯੋਜਨਾ 'ਤੇ ਬਾਤਚੀਤ ਕਰਦੇ-ਕਰਦੇ ਇੱਕ ਅਜਿਹਾ ਬਿੰਦੂ ਆਇਆ ਜਿਸ 'ਤੇ ਸਟਾਲਿਨ ਨੇ ਬੇਹੱਦ ਦਿਲਚਸਪੀ ਦਿਖਾਈ ਅਤੇ ਉਹ ਇੰਨਾ ਖ਼ੁਸ ਅਤੇ ਉਤਸ਼ਾਹਿਤ ਹੋ ਉੱਠਿਆ ਕਿ ਬੇਵੱਸ ਉਸਦੇ ਮੂੰਹ ਤੋਂ ਨਿਕਲਿਆ। 'ਈਸ਼ਵਰ ਇਸ ਮੁਹਿੰਮ ਨੂੰ ਕਾਮਯਾਬ ਕਰੇ'।

"May God Prosper this Undertaking."

ਇਸ ਦੇ ਨਾਲ ਨਬੀ ਦੀ ਆਵਾਜ਼ ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਉਹਨਾਂ ਤਮਾਮ ਸੁਆਲਾਂ ਦੀ ਸੰਪੂਰਨ ਵਿਆਖਿਆ ਹੈ। ਜੋ ਆਦਮੀ ਜਾਨਣਾ ਚਾਹੁੰਦਾ ਹੈ ਅਤੇ ਜੋ ਸ੍ਰਿਸ਼ਟੀ ਅਤੇ ਜਗਤ ਨੂੰ ਵੇਖ ਕੇ ਸਾਡੇ ਦਿਮਾਗ਼ ਵਿੱਚ ਉਭਰਦੇ ਹਨ। ਸ੍ਰਿਸ਼ਟੀ ਦੇ ਅਧਿਐਨ ਨੇ ਸਾਨੂੰ ਇਸ ਨਤੀਜੇ 'ਤੇ ਪਹੁੰਚਾਇਆ ਸੀ ਕਿ ਇਹ ਮਹਿਜ਼ ਇਤਫ਼ਾਕ ਤੋਂ ਨਹੀਂ ਪੈਦਾ ਹੋ ਸਕਦੀ, ਜ਼ਰੂਰ ਇਸਦਾ ਕੋਈ ਪੇਦਾ ਕਰਨ ਵਾਲਾ ਹੋਣਾ ਚਾਹੀਦਾ। ਇਸ ਵਿਆਖਿਆ ਵਿੱਚ ਇਸ ਸੁਆਲ ਦਾ ਜੁਆਬ ਮੌਜੂਦ ਹੈ। ਸਾਨੂੰ ਲੱਗ ਰਿਹਾ ਸੀ ਕਿ ਦੁਨੀਆਂ ਮਹਿਜ਼ ਇੱਕ ਭੌਤਿਕ ਮਸ਼ੀਨ ਨਹੀਂ ਹੈ। ਉਸ ਦੇ ਪਿੱਛੇ ਕੋਈ ਅਸਾਧਾਰਨ ਜ਼ਿਹਨ ਹੈ, ਜੋ ਉਸ ਨੂੰ ਚਲਾ ਰਿਹਾ ਹੋਵੇ। ਇਸ ਵਿਆਖਿਆ ਵਿੱਚ ਇਸ ਸੁਆਲ ਦਾ ਜੁਆਬ ਵੀ ਮੌਜੂਦ ਹੈ। ਸਾਨੂੰ ਉਸ ਕਿਰਪਾਲੂ ਹਸਤੀ ਦੀ ਤਲਾਸ਼ ਸੀ ਅਤੇ ਇੱਕ ਅਜਿਹੀ ਹਸਤੀ ਦੀ ਤਲਾਸ਼ ਸੀ ਜੋ ਸਾਡਾ ਸਹਾਰਾ ਬਣ ਸਕੇ। ਇਸ ਵਿਆਖਿਆ ਵਿੱਚ ਉਸਦਾ ਜੁਆਬ ਵੀ ਮੌਜੂਦ ਹੈ।

ਸਾਨੂੰ ਇਹ ਗੱਲ ਬਹੁਤ ਅਜੀਬ ਪ੍ਰਤੀਤ ਹੋ ਰਹੀ ਸੀ ਕਿ ਆਦਮੀ ਦੀ ਜ਼ਿੰਦਗੀ ਇੰਨੀ ਛੋਟੀ ਜਿਹੀ ਕਿਉਂ ਹੈ। ਅਸੀਂ ਆਦਮੀ ਨੂੰ ਅਮਰ ਦੇਖਣਾ ਚਾਹੁੰਦੇ ਸੀ। ਅਸੀਂ ਆਪਣੇ ਲਈ ਇੱਕ ਅਜਿਹੇ ਵਿਸਤਰਿਤ ਮੈਦਾਨ ਦੀ ਤਲਾਸ਼ ਵਿੱਚ ਸੀ, ਜਿੱਥੇ ਸਾਡੀਆਂ ਇੱਛਾਵਾਂ ਅਤੇ ਉਮੰਗਾਂ ਪੂਰੀਆਂ ਹੋ ਸਕਣ। ਇਸ ਵਿਆਖਿਆ ਵਿੱਚ ਇਸ ਦਾ ਜੁਆਬ ਵੀ ਮੌਜੂਦ ਹੈ। ਫਿਰ ਆਦਮੀ ਦੇ ਹਾਲਾਤ ਦਾ ਇਹ ਤਕਾਜ਼ਾ ਸੀ ਕਿ ਸੱਚ

ਦਾ ਸੱਚ ਹੋਣਾ ਅਤੇ ਝੂਠ ਦਾ ਝੂਠ ਹੋਣਾ ਸਪੱਸ਼ਟ ਹੋਵੇ ਅਤੇ ਚੰਗੇ ਅਤੇ ਬੁਰੇ ਅਲੱਗ-ਅਲੱਗ ਕਰ ਦਿੱਤੇ ਜਾਣ। ਹਰ ਆਦਮੀ ਨੂੰ ਉਸਦਾ ਸਹੀ ਸਥਾਨ ਦਿੱਤਾ ਜਾਵੇ। ਇਸ ਸੁਆਲ ਦਾ ਜੁਆਬ ਵੀ ਇਸ ਵਿਆਖਿਆ ਵਿੱਚ ਮੌਜੂਦ ਹੈ। ਭਾਵ ਇਹ ਕਿ ਜ਼ਿੰਦਗੀ ਦੇ ਬਾਰੇ ਵਿੱਚ ਸਾਰੇ ਸਵਾਲਾਂ ਦਾ ਪੂਰਾ-ਪੂਰਾ ਜੁਆਬ ਹੈ ਅਤੇ ਇੰਨਾ ਬੇਹਤਰ ਜੁਆਬ ਹੈ ਕਿ ਇਸ ਤੋਂ ਬੇਹਤਰ ਜੁਆਬ ਦੀ ਅਸੀਂ ਕਲਪਨਾ ਵੀ ਨਹੀਂ ਕਰ ਸਕਦੇ। ਇਸ ਤੋਂ ਉਹ ਸਾਰੇ ਸੁਆਲ ਹੱਲ ਹੋ ਜਾਂਦੇ ਹਨ ਜੋ ਜਗਤ ਦੇ ਬਾਰੇ ਵਿਚ ਸਾਡੇ ਦਿਮਾਗਾਂ ਵਿੱਚ ਪੈਦਾ ਹੋਏ ਸਨ।

2. ਉਸਦੇ ਸੰਦੇਸ਼ ਦੀ ਦੂਸਰੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਜ਼ਿੰਦਗੀ ਦੇ ਅੰਜਾਮ ਦੇ ਬਾਰੇ ਵਿੱਚ ਉਹ ਜੋ ਦ੍ਰਿਸ਼ਟੀਕੋਣ ਪੇਸ਼ ਕਰਦਾ ਹੈ ਉਸਦਾ ਇੱਕ ਵਿਵਹਾਰਿਕ ਨਮੂਨਾ ਖ਼ੁਦ ਆਪਣੀ ਜ਼ਿੰਦਗੀ ਵਿੱਚ ਸਾਨੂੰ ਦਿਖਾ ਦੇਂਦਾ ਹੈ। ਉਹ ਕਹਿੰਦਾ ਹੈ ਕਿ ਦੁਨੀਆਂ ਇਸ ਤਰ੍ਹਾਂ ਜ਼ਾਲਿਮ ਅਤੇ ਮਜ਼ਲੂਮ, ਅੱਤਿਆਚਾਰੀ ਅਤੇ ਅੱਤਿਆਚਾਰ ਗ੍ਰਸਤ ਨੂੰ ਲੈ ਕੇ ਖ਼ਤਮ ਨਹੀਂ ਹੋ ਜਾਵੇਗੀ, ਬਲਕਿ ਉਸਦੇ ਅੰਤ ਤੋਂ ਬਾਅਦ ਸ੍ਰਿਸ਼ਟੀ ਦਾ ਮਾਲਕ ਪ੍ਰਗਟ ਹੋਵੇਗਾ ਅਤੇ ਸੱਚਿਆਂ ਅਤੇ ਝੂਠਿਆਂ ਨੂੰ ਇੱਕ ਦੂਸਰੇ ਤੋਂ ਅਲੱਗ-ਅਲੱਗ ਕਰ ਦੇਵੇਗਾ।

ਇਹ ਗੱਲ ਉਹ ਸਿਰਫ਼ ਕਹਿ ਕੇ ਨਹੀਂ ਛੱਡ ਦਿੰਦਾ ਬਲਕਿ ਇਸਦੇ ਨਾਲ ਉਸਦਾ ਦਾਅਵਾ ਇਹ ਵੀ ਹੈ ਕਿ ਮੈਂ ਜੋ ਕੁਝ ਕਹਿੰਦਾ ਹਾਂ ਉਸਦੇ ਸਹੀ ਹੋਣ ਦਾ ਸਬੂਤ ਇਹ ਹੈ ਕਿ ਉਸ ਅਦਾਲਤ ਦਾ ਇੱਕ ਨਮੂਨਾ ਜਗਤ ਦਾ ਮਾਲਕ ਮੇਰੇ ਮਾਧਿਅਮ ਤੋਂ ਇਸੇ ਦੁਨੀਆਂ ਵਿੱਚ ਤੈਨੂੰ ਦਿਖਾਵੇਗਾ। ਮੇਰੇ ਮਾਧਿਅਮ ਤੋਂ ਉਹ ਸੱਚ ਨੂੰ ਜਿੱਤ ਅਤੇ ਝੂਠ ਨੂੰ ਹਰਾਏਗਾ। ਆਪਣੇ ਆਗਿਆਕਾਰੀਆਂ ਨੂੰ ਇੱਜ਼ਤ ਦੇਵੇਗਾ ਅਤੇ ਅਵੱਗਿਆਕਾਰੀਆਂ ਨੂੰ ਬੇਇਜ਼ਤ ਅਤੇ ਜ਼ਲੀਲ ਕਰਕੇ ਉਹਨਾਂ ਨੂੰ ਹਨੇਰੇ ਵਿੱਚ ਸੁੱਟੇਗਾ। ਇਹ ਸੱਚਾਈ ਬੀਤ ਕੇ ਰਹੇਗੀ। ਚਾਹੇ ਦੁਨੀਆਂ ਦੇ ਲੋਕ ਕਿੰਨਾ ਵੀ ਵਿਰੋਧ ਕਰਨ ਅਤੇ ਸਾਰੀਆਂ ਤਾਕਤਾਂ ਉਸਨੂੰ ਮਿਟਾਉਣ ਤੇ ਲੱਗਾ ਦੇਣ।

ਜਿਸ ਤਰ੍ਹਾਂ ਕਿਆਮਤ ਦਾ ਹੋਣਾ ਨਿਸ਼ਚਿਤ ਰੂਪ ਵਿੱਚ ਤੈਅ ਹੈ ਅਤੇ ਕੋਈ ਉਸਨੂੰ ਰੋਕ ਨਹੀਂ ਸਕਦਾ। ਉਸੇ ਤਰ੍ਹਾਂ ਮੇਰੀ ਜ਼ਿੰਦਗੀ ਵਿੱਚ ਉਸਦਾ ਨਮੂਨਾ ਦਿਖਾਇਆ ਜਾਣਾ ਨਿਸ਼ਚਿਤ ਹੈ। ਇਹ ਇੱਕ ਨਿਸ਼ਾਨ ਹੋਵੇਗਾ ਭਵਾਲੇ ਦਿਨ ਦਾ ਅਤੇ ਇਹ ਦਲੀਲ ਹੋਵੇਗੀ ਇਸ ਗੱਲ ਦੀ

ਕਿ ਸ੍ਰਿਸ਼ਟੀ ਦਾ ਨਿਰਮਾਣ ਇਨਸਾਫ਼ ’ਤੇ ਹੋਇਆ ਹੈ ਅਤੇ ਇਹ ਕਿ ਮੈਂ ਜਿਸ ਤਾਕਤ ਦਾ ਪ੍ਰਤੀਨਿਧ ਹਾਂ ਉਹ ਇੱਕ ਅਜਿਹੀ ਤਾਕਤ ਹੈ, ਜੋ ਸਭ ਤਾਕਤਾਂ ਤੋਂ ਉਪਰ ਹੈ। ਇਹ ਤਾਕਤ ਇੱਕ ਦਿਨ ਤੁਹਾਨੂੰ ਆਪਣੇ ਸਾਹਮਣੇ ਖੜ੍ਹਾ ਕਰਕੇ ਤਮਾਮ ਅਗਲੇ-ਪਿਛਲੇ ਇਨਸਾਨਾਂ ਦਾ ਫੈਸਲਾ ਕਰੇਗੀ।

ਇਹ ਚੁਣੌਤੀ ਉਹ ਉਸ ਸਮੇਂ ਦਿੰਦਾ ਹੈ, ਜਦੋਂ ਕਿ ਉਹ ਇਕੱਲਾ ਹੈ। ਪੂਰੀ ਕੌਮ ਉਸਦੀ ਦੁਸ਼ਮਣ ਹੋ ਗਈ ਹੈ। ਖ਼ੁਦ ਉਸਦਾ ਦੇਸ਼ ਉਸ ਨੂੰ ਜਗ੍ਹਾਂ ਦੇਣ ਨੂੰ ਤਿਆਰ ਨਹੀਂ। ਉਸਦੇ ਕਰੀਬੀ ਰਿਸ਼ਤੇਦਾਰਾਂ ਨੇ ਵੀ ਉਸਦਾ ਸਾਥ ਛੱਡ ਦਿੱਤਾ ਹੈ। ਉਸਦੇ ਕੋਲ ਕੋਈ ਭੌਤਿਕ ਸ਼ਾਸਨ ਅਤੇ ਸੁਵਿਧਾਵਾਂ ਨਹੀਂ। ਅਜਿਹਾ ਇੱਕ ਆਦਮੀ ਪੂਰੇ ਵਿਸ਼ਵਾਸ ਦੇ ਨਾਲ ਘੋਸ਼ਣਾ ਕਰਦਾ ਹੈ ਕਿ ਜਿੱਤ ਮੇਰੀ ਹੋਵੇਗੀ ਅਤੇ ਮੇਰੇ ਮਾਧਿਅਮ ਤੋਂ ਈਸ਼ਵਰ ਦੀ ਅਦਾਲਤ ਧਰਤੀ ’ਤੇ ਕਾਇਮ ਹੋਵੇਗੀ।

ਸੁਣਨ ਵਾਲੇ ਉਸਦਾ ਮਜ਼ਾਕ ਉਡਾਉਂਦੇ ਹਨ ਪਰ ਉਹ ਗੰਭੀਰਤਾ ਨਾਲ ਆਪਣਾ ਕੰਮ ਕਰਦਾ ਚਲਾ ਜਾਂਦਾ ਹੈ। ਦੇਸ਼ ਦਾ ਬਹੁਮਤ ਉਸਦੀ ਹੱਤਿਆ ਕਰਨ ਦਾ ਫੈਸਲਾ ਕਰਦਾ ਹੈ। ਉਸਦਾ ਸਭ ਕੁਝ ਤਬਾਹ ਕਰ ਦੇਂਦਾ ਹੈ। ਉਸਨੂੰ ਦੇਸ਼ ਛੱਡਣ ’ਤੇ ਮਜ਼ਬੂਰ ਕਰ ਦੇਂਦਾ ਹੈ। ਉਸਨੂੰ ਮਿਟਾਉਣ ਦੇ ਲਈ ਆਪਣੀ ਸਾਰੀ ਸ਼ਕਤੀ ਲਗਾ ਦੇਂਦਾ ਹੈ ਪਰ ਇਹ ਸਭ ਕੁਝ ਉਸਦੇ ਸਾਹਮਣੇ ਬੇਅਸਰ ਸਾਬਤ ਹੁੰਦਾ ਹੈ।

ਹਾਲਾਂਕਿ ਬਹੁਤ ਥੋੜ੍ਹੇ ਲੋਕ ਉਸ ਦਾ ਸਾਥ ਦੇਂਦੇ ਹਨ। ਇੱਕ ਵਲ ਮੁੱਠੀ ਭਰ ਸਾਥੀ ਹੁੰਦੇ ਹਨ ਅਤੇ ਦੂਸਰੇ ਵਲ ਜ਼ਬਰਦਸਤ ਬਹੁਮਤੱ ਇੱਕ ਵਲ ਸਾਧਨ ਅਤੇ ਸਾਜ਼ੋ-ਸਮਾਨ ਹੁੰਦਾ ਹੈ ਅਤੇ ਦੂਸਰੇ ਵੱਲ ਸਾਧਨਹੀਣਤਾ। ਇੱਕ ਤਰਫ਼ ਮੁਲਕ ਅਤੇ ਕੌਮ ਦਾ ਸਮਰਥਨ ਹੁੰਦਾ ਹੈ ਅਤੇ ਦੂਸਰੇ ਵਲ ਆਪਣਿਆ ਅਤੇ ਗ਼ੈਰਾ ਦਾ ਇੱਕਜੁਟ ਵਿਰੋਧ। ਅਜਿਹੇ ਕਠਿਨ ਹਾਲਾਤਾਂ ਵਿੱਚ ਉਸਦੇ ਸਾਥੀ ਅਕਸਰ ਘਬਰਾ ਉੱਠਦੇ ਹਨ ਪਰ ਉਹ ਹਰ ਵਾਰ ਇਹੀ ਕਹਿੰਦਾ ਹੈ ਕਿ ਇੰਤਜ਼ਾਰ ਕਰੋ। ਖ਼ੁਦਾ ਦਾ ਫੈਸਲਾ ਆਕੇ ਰਹੇਗਾ। ਉਸਨੂੰ ਕੋਈ ਤਾਕਤ ਰੋਕ ਨਹੀਂ ਸਕਦੀ।

ਚੌਥੀ ਸਦੀ ਵੀ ਨਹੀਂ ਬੀਤਦੀ ਕਿ ਉਸਦੀ ਚੁਣੌਤੀ ਪੂਰੀ ਹੋ ਜਾਂਦੀ ਹੈ ਅਤੇ ਇਤਿਹਾਸ ਵਿੱਚ ਆਪਣੇ ਢੰਗ ਦੀ ਇਕੱਲੀ ਘਟਨਾ ਘਟਦੀ ਹੈ। ਇੱਕ ਵਿਅਕਤੀ ਨੇ ਜਿੰਨ੍ਹਾਂ ਦਾਣਿਆਂ ਦੇ ਨਾਲ ਆਪਣਾ ਕੰਮ ਸ਼ੁਰੂ ਕੀਤਾ ਸੀ, ਠੀਕ ਉਸੇ ਰੂਪ ਵਿੱਚ ਉਸ ਦਾ ਦਾਣਾ ਪੂਰਾ ਹੋਇਆ ਅਤੇ ਉਸਦੇ

ਵਿਰੋਧੀ ਉਸ ਵਿੱਚ ਕੋਈ ਕਮੀ-ਬੇਸ਼ੀ ਨਾ ਕਰ ਸਕੇ। ਝੂਠ ਅਤੇ ਸੱਚ ਅਲੱਗ-ਅਲੱਗ ਹੋ ਗਿਆ। ਈਸ਼ਵਰ ਦੇ ਆਗਿਆਕਾਰੀਆਂ ਨੂੰ ਇੱਜ਼ਤ ਅਤੇ ਮਾਣ ਮਿਲਿਆ ਤੇ ਅਵੱਗਿਆਕਾਰੀਆਂ ਦਾ ਜ਼ੋਰ ਤੋੜ ਕੇ ਉਹਨਾਂ ਨੂੰ ਸ਼ਾਸਿਤ ਬਣਾ ਦਿੱਤਾ ਗਿਆ।

ਇਸ ਤਰ੍ਹਾਂ ਇਸ ਸੰਦੇਸ਼ ਨੇ ਮਨੁੱਖਾਂ ਨੂੰ ਜਿਸ ਅੰਜਾਮ ਦੀ ਖ਼ਬਰ ਦਿੱਤੀ ਸੀ, ਉਸਦਾ ਇੱਕ ਨਮੂਨਾ ਦੁਨੀਆਂ ਵਿੱਚ ਕਾਇਮ ਕਰ ਦਿੱਤਾ ਗਿਆ। ਜੋ ਕਿਆਮਤ ਤੱਕ ਦੇ ਲਈ ਇੱਕ ਸਬਕ ਹੈ। ਇਹ ਕਿਆਮਤ ਦਾ ਨਮੂਨਾ ਹੈ। ਜਦੋਂ ਸਾਰੇ ਮਨੁੱਖਾਂ ਨੂੰ ਈਸ਼ਵਰ ਦੀ ਅਦਾਲਤ ਵਿੱਚ ਹਾਜ਼ਰ ਕਰਕੇ ਉਹਨਾਂ ਦਾ ਫ਼ੈਸਲਾ ਕੀਤਾ ਜਾਵੇਗਾ।

3. ਇਸ ਆਦਮੀ ਦੇ ਦਾਇਆਂ ਦੇ ਸੱਚ ਹੋਣ ਦਾ ਤੀਸਰਾ ਸਬੂਤ ਉਹ ਕਲਾਮ ਹੈ, ਜਿਸ ਨੂੰ ਉਹ ਕਲਾਮ-ਏ-ਇਲਾਹੀ ਕਹਿ ਕੇ ਪੇਸ਼ ਕਰਦਾ ਹੈ। ਇਸ ਕਲਾਮ ਨੂੰ ਆਇਆਂ ਕਿੰਨੀਆ ਹੀ ਸਦੀਆਂ ਬੀਤ ਚੁੱਕੀਆਂ ਹਨ ਪਰ ਉਸਦੀ ਮਹਾਨਤਾ ਉਸਦੀ ਸੱਚਾਈ ਅਤੇ ਹਕੀਕਤ ਦੇ ਬਾਰੇ ਵਿੱਚ ਉਸ ਦੇ ਬਿਆਨ ਦਾ ਇੱਕ ਸ਼ਬਦ ਵੀ ਗ਼ਲਤ ਸਾਬਤ ਨਹੀਂ ਹੋ ਸਕਿਆ। ਜਦੋਂ ਕਿ ਕੋਈ ਵੀ ਮਨੁੱਖੀ ਪੁਸਤਕ ਅਜਿਹੀ ਨਹੀਂ ਹੈ, ਜੋ ਨੁਕਸ ਤੇ ਵਿਰੋਧਾਭਾਸ ਨਾਲ ਭਰੀ ਨਾ ਹੋਵੇ।

ਦੂਸਰੇ ਸ਼ਬਦਾਂ ਵਿੱਚ ਕੁਰਆਨ ਖ਼ੁਦ ਇਸ ਗੱਲ ਦੀ ਦਲੀਲ ਹੈ ਕਿ ਉਹ ਖ਼ੁਦਾ ਦੀ ਕਿਤਾਬ ਹੈ। ਈਸ਼ਵਰਮਈ ਗ੍ਰੰਥ ਹੈ। ਉਸਦੇ ਬਹੁਤ ਸਾਰੇ ਪਹਿਲੂ ਹਨ ਪਰ ਮੈਂ ਇੱਥੇ ਸਿਰਫ਼ ਤਿੰਨ ਪਹਿਲੂਆਂ ਦਾ ਉਲੇਖ ਕਰਾਂਗਾ। ਇੱਕ ਉਸ ਦੀ ਗ਼ੈਰਮਾਮੂਲੀ ਸ਼ੈਲੀ, ਦੂਸਰੇ ਉਸਦੇ ਅਰਥਾਂ ਵਿੱਚ ਵਿਰੋਧਾਭਾਸ ਨਾ ਹੋਣਾ, ਤੀਜਾ ਉਸਦੀ ਸਿਆਣਪਤਾ ਸੁੰਦਰਤਾ।

❋

## ਕੁਰਆਨ: ਆਪਣੀ ਦਲੀਲ ਆਪ

1. ਕੁਰਆਨ ਇੱਕ ਗ਼ੈਰਮਾਮੂਲੀ ਕਲਾਮ ਹੈ। ਉਸਨੂੰ ਪੜ੍ਹਦਿਆ ਸਾਫ਼ ਪ੍ਰਤੀਤ ਹੁੰਦਾ ਹੈ ਕਿ ਉਸਦਾ ਲੇਖਕ ਇੱਕ ਅਜਿਹੇ ਉੱਚੇ ਸਥਾਨ ਤੋਂ ਬੋਲ ਰਿਹਾ ਹੈ, ਜੋ ਕਿਸੇ ਵੀ ਆਦਮੀ ਨੂੰ ਹਾਸਲ ਨਹੀਂ। ਉਸਦੀ ਇਬਾਰਤ ਅਤੇ ਸ਼ਖ਼ਸੀਅਤ ਦੀ ਗਰਿਮਾ, ਉਸਦੀ ਬੇਪਨਾਹ ਰਵਾਨੀ ਅਤੇ ਪ੍ਰਵਾਹ, ਉਸਦੇ ਦੋ ਟੂਕ, ਫੈਸਲਾਪੂਰਵਕ ਅਤੇ ਬੇਲਾਗ ਬਿਆਨ, ਹੈਰਾਨੀਜਨਕ ਹੱਦ ਤੱਕ ਮਾਨਵੀ ਬਾਣੀ ਤੋਂ ਭਿੰਨ ਹੈ ਕਿ ਸਾਫ਼ ਤੌਰ ’ਤੇ ਪ੍ਰਤੀਤ ਹੁੰਦਾ ਹੈ ਕਿ ਇਹ ਸ੍ਰਿਸ਼ਟੀ ਦੇ ਮਾਲਕ ਦੀ ਆਵਾਜ਼ ਹੈ। ਕਿਸੇ ਇਨਸਾਨ ਦੀ ਆਵਾਜ਼ ਨਹੀਂ। ਉਸ ਦੀ ਵਿਸ਼ਵਾਸ ਭਰੀ ਅਤੇ ਗਰਿਮਾਪੂਰਨ ਵਾਣੀ ਖ਼ੁਦ ਬੋਲ ਰਹੀ ਹੈ ਕਿ ਇਹ ਈਸ਼ਵਰ ਦੀ ਕਿਤਾਬ ਹੈ ਜਿਸ ਵਿੱਚ ਈਸ਼ਵਰ ਆਪਣੇ ਬੰਦਿਆਂ ਨੂੰ ਸੰਬੋਧਿਤ ਹੋ ਰਿਹਾ ਹੈ।

ਕੁਰਆਨ ਵਿੱਚ ਸ੍ਰਿਸ਼ਟੀ ਅਤੇ ਕਾਇਨਾਤ ਦੀ ਸੱਚਾਈ ਦੱਸੀ ਗਈ ਹੈ, ਇਨਸਾਨ ਦੇ ਅੰਜਾਮ ਦੀ ਖ਼ਬਰ ਦਿੱਤੀ ਗਈ ਹੈ ਅਤੇ ਜ਼ਿੰਦਗੀ ਦੇ ਖੁੱਲ੍ਹੇ ਅਤੇ ਛੁਪੇ ਹਾਲਾਤਾਂ ’ਤੇ ਗੱਲਬਾਤ ਕੀਤੀ ਗਈ ਹੈ ਪਰ ਇਹ ਸਭ ਕੁਝ ਇੰਨੇ ਦੋ ਟੂਕ ਅੰਦਾਜ਼ ਵਿੱਚ ਬਿਆਨ ਹੋਇਆ ਹੈ ਕਿ ਘਟਨਾਵਾਂ ਪ੍ਰਤੱਖ ਪ੍ਰਤੀਤ ਹੁੰਦੀਆਂ ਹਨ। ਕੁਰਆਨ ਨੂੰ ਪੜ੍ਹਦਿਆਂ ਅਜਿਹਾ ਮਹਿਸੂਸ ਹੁੰਦਾ ਹੈ ਜਿਸ ਤਰ੍ਹਾਂ ਆਦਮੀ ਨੂੰ ਸੱਚਾਈ ਦਾ ਗਿਆਨ ਨਹੀਂ ਦਿੱਤਾ ਜਾ ਰਿਹਾ ਹੈ ਬਲਕਿ ਉਸ ਨੂੰ ਹਕੀਕਤ ਦੇ ਸਾਹਮਣੇ ਲਿਆ ਕੇ ਖੜ੍ਹਾ ਕਰ ਦਿੱਤਾ ਗਿਆ ਹੈ, ਉਹ ਘਟਨਾ ਨੂੰ ਕਿਤਾਬ ਦੇ ਪੰਨਿਆਂ ਤੋਂ ਨਹੀਂ ਪੜ੍ਹ ਰਿਹਾ ਹੈ ਬਲਕਿ ਸਕਰੀਨ ਦੇ ਉਪਰੋਂ ਆਪਣੀਆਂ ਖੁੱਲ੍ਹੀਆਂ ਅੱਖਾਂ ਨਾਲ ਵੇਖ ਰਿਹਾ ਹੈ।

ਬਾਣੀ ਦੀ ਸਹਿਜਤਾ, ਸਪੱਸ਼ਟਤਾ ਅਤੇ ਦੋ ਟੂਕਪਨ ਜ਼ਾਹਰ ਕਰ ਰਿਹਾ ਹੈ ਕਿ ਇਹ ਇੱਕ ਅਜਿਹੀ ਹਸਤੀ ਦਾ ਕਲਾਮ ਹੈ। ਜਿਸਨੂੰ ਸੱਚਾਈਆਂ ਦਾ ਸਿੱਧਾ ਗਿਆਨ ਹੈ। ਕੋਈ ਆਦਮੀ ਜੋ ਸੱਚਾਈ ਦਾ ਨਿੱਜੀ ਗਿਆਨ ਨਾ ਰੱਖਦਾ ਹੋਵੇ, ਉਹ ਆਪਣੀ ਗੱਲ ਵਿੱਚੋਂ ਹਰਗਿਜ਼ ਅਜਿਹਾ ਜ਼ੋਰ ਪੈਦਾ ਨਹੀਂ ਕਰ ਸਕਦਾ। ਇੱਥੇ ਮੈਂ ਨਮੂਨੇ ਦੇ ਤੌਰ ’ਤੇ ਕੁਰਆਨ ਦੀ ਇੱਕ ਛੋਟੀ ਜਿਹੀ ਸੂਰਤ (ਅਧਿਆਏ) ਪੇਸ਼ ਕਰਾਂਗਾ।

ਜਦੋਂ ਅਸਮਾਨ ਫੱਟ ਜਾਵੇਗਾ, ਜਦੋਂ ਸਿਤਾਰੇ ਬਿਖਰ ਜਾਣਗੇ, ਜਦੋਂ ਦਰਿਆ ਉਬਲਣ ਲੱਗਣਗੇ, ਜਦੋਂ ਕਬਰਾਂ ਉਲਟਾ ਦਿੱਤੀਆਂ ਜਾਣਗੀਆਂ, ਉਸ ਦਿਨ ਹਰ ਸਖਸ਼ ਜਾਣ ਲਵੇਗਾ ਜੋ ਉਸਨੇ ਅੱਗੇ ਭੇਜਿਆ ਅਤੇ ਜੋ ਉਸਨੇ ਪਿੱਛੇ ਛੱਡਿਆ। ਹੇ ਇਨਸਾਨ, ਤੈਨੂੰ ਆਪਣੇ ਮਾਲਕ ਦੇ ਬਾਰੇ ਵਿੱਚ ਕਿਸ ਚੀਜ਼ ਨੇ ਧੋਖੇ ਵਿੱਚ ਪਾ ਰੱਖਿਆ ਹੈ। ਜਿਸ ਨੇ ਤੈਨੂੰ ਬਣਾਇਆ, ਤੇਰੀ ਸੂਰਤ ਠੀਕ-ਠਾਕ ਅਤੇ ਸੰਤੁਲਿਤ ਬਣਾਈ। ਉਸਨੇ ਜਿਸ ਤਰ੍ਹਾਂ ਚਾਹਿਆ ਉਸੇ ਤਰ੍ਹਾਂ ਤੈਨੂੰ ਬਣਾਇਆ। ਨਹੀਂ ਬਲਕਿ ਤੂੰ ਫੈਸਲੇ ਦਾ ਇੰਤਜ਼ਾਰ ਕਰਦਾ ਹੈ। ਹਾਲਾਂਕਿ ਤੇਰੇ ਉਪਰ ਨਜ਼ਰ ਰੱਖਣ ਵਾਲੇ ਤੈਨਾਤ ਹਨ। ਸਹੀ-ਸਹੀ ਲਿਖਣ ਵਾਲੇ। ਉਹ ਜਾਣਦੇ ਹਨ, ਜੋ ਤੂੰ ਕਰਦਾ ਹਾਂ। ਯਕੀਨਨ ਚੰਗੇ ਲੋਕਾਂ ਦੇ ਲਈ ਵਰਦਾਨ ਹਨ ਅਤੇ ਯਕੀਨਨ ਬੁਰੇ ਲੋਕਾਂ ਦੇ ਲਈ ਜਹੰਨਮ ਹਨ। ਉਹ ਫੈਸਲੇ ਦੇ ਦਿਨ ਉਸ ਵਿੱਚ ਪਾਏ ਜਾਣਗੇ ਅਤੇ ਉਹ ਹਰਗਿਜ਼ ਉਸ ਵਿੱਚੋਂ ਭੱਜ ਨਹੀਂ ਸਕਦੇ ਅਤੇ ਕੀ ਤੁਸੀਂ ਜਾਣਦੇ ਹੋ ਕਿ ਫੈਸਲੇ ਦਾ ਦਿਨ ਕੀ ਹੈ। ਉਹ ਇੱਕ ਅਜਿਹਾ ਦਿਨ ਹੈ ਜਦੋਂ ਕੋਈ ਕਿਸੇ ਦੇ ਕੰਮ ਨਹੀਂ ਆਵੇਗਾ ਅਤੇ ਉਸ ਦਿਨ ਸਿਰਫ਼ ਖ਼ੁਦਾ ਦਾ ਹੁਕਮ ਚਲੇਗਾ। ”

ਕਿਸ ਕਦਰ ਵਿਸ਼ਵਾਸ ਨਾਲ ਭਰਿਆ ਹੈ ਇਹ ਕਲਾਮ, ਜਿਸ ਵਿੱਚੋਂ ਜ਼ਿੰਦਗੀ ਦਾ ਅਰੰਭ ਅਤੇ ਅੰਤ ਸਭ ਕੁਝ ਬਿਆਨ ਕਰ ਦਿੱਤਾ ਗਿਆ ਹੈ। ਕੋਈ ਵੀ ਮਾਨਵੀ ਪੁਸਤਕ, ਜੋ ਜੀਵਨ ਅਤੇ ਸ੍ਰਿਸ਼ਟੀ ਦੇ ਬਾਰੇ ਵਿੱਚ ਲਿਖੀ ਗਈ ਹੋਵੇ, ਇਸ ਵਿਸ਼ਵਾਸ ਅਤੇ ਯਕੀਨ ਦੀ ਮਿਸਾਲ ਪੇਸ਼ ਨਹੀਂ ਕਰ ਸਕਦੀ। ਸੈਂਕੜੇ ਸਾਲਾਂ ਤੋਂ ਆਦਮੀ ਸ੍ਰਿਸ਼ਟੀ ਦੇ ਸੱਚ ’ਤੇ ਵਿਚਾਰ ਕਰ ਰਿਹਾ ਹੈ। ਵੱਡੇ-ਵੱਡੇ ਦਾਰਸ਼ਨਿਕ ਅਤੇ ਵਿਗਿਆਨਕ ਪੈਦਾ ਹੋਏ ਪਰ ਕੋਈ ਇੰਨੇ ਵਿਸ਼ਵਾਸ ਦੇ ਨਾਲ ਬੋਲਣ ਦਾ ਹੌਸਲਾ ਨਾ ਕਰ ਸਕਿਆ। ਵਿਗਿਆਨ ਅੱਜ ਵੀ ਇਹ ਮੰਨਦਾ ਹੈ ਕਿ ਉਹ ਕਿਸੇ ਨਿਸ਼ਚਿਤ ਅਤੇ ਸਹੀ ਗਿਆਨ ਤੋਂ ਅਜੇ ਬਹੁਤ ਦੂਰ ਹੈ, ਜਦੋਂ ਕਿ ਕੁਰਆਨ ਇੰਨੇ ਵਿਸ਼ਵਾਸ ਦੇ ਨਾਲ ਗੱਲ ਕਹਿੰਦਾ ਹੈ ਜਿਵੇਂ ਉਹ ਸੱਚਾਈ ਤੋਂ ਆਖ਼ਰੀ ਹੱਦ ਤਕ ਵਾਕਿਫ਼ ਹੈ।

2. ਕੁਰਆਨ ਦੇ ਈਸ਼ਵਰਮਈ ਹੋਣ ਦੀ ਦੂਸਰੀ ਦਲੀਲ ਇਹ ਹੈ ਕਿ ਉਸਨੇ ਅਨੋਖੇ ਅਤੇ ਕੁਦਰਤੀ ਵਿਸ਼ਿਆਂ ਤੋਂ ਲੈ ਕੇ ਸੰਸਕ੍ਰਿਤਕ ਸਮੱਸਿਆਵਾਂ ਤੱਕ ਤਮਾਮ ਮਹੱਤਵਪੂਰਨ ਵਿਸ਼ਿਆਂ ’ਤੇ ਗੱਲਬਾਤ ਕੀਤੀ ਹੈ ਪਰ ਕਿਤੇ ਵੀ ਉਸ ਦੇ ਬਿਆਨਾਂ ਵਿੱਚ ਵਿਰੋਧਾਭਾਸ ਨਹੀਂ ਪਾਇਆ ਜਾਂਦਾ। ਇਸ ਬਾਣੀ ਨੂੰ ਆਇਆਂ ਡੇਢ ਹਜ਼ਾਰ ਸਾਲ ਬੀਤ ਚੁਕੇ

ਹਨ। ਇਸ ਦੌਰਾਨ ਬਹੁਤ ਸਾਰੀਆਂ ਨਵੀਆਂ-ਨਵੀਆਂ ਗੱਲਾਂ ਆਦਮੀ ਨੂੰ ਪਤਾ ਚਲੀਆਂ ਹਨ ਪਰ ਉਸ ਦੀਆਂ ਗੱਲਾਂ ਵਿੱਚ ਹੁਣ ਵੀ ਕੋਈ ਵਿਰੋਧਾਭਾਸ ਪ੍ਰਗਟ ਨਹੀਂ ਹੋ ਸਕਿਆ। ਹਾਲਾਂਕਿ ਆਦਮੀਆਂ ਵਿੱਚੋਂ ਕਿਸੇ ਇੱਕ ਦਾਰਸ਼ਨਿਕ ਦਾ ਵੀ ਨਾਮ ਇਸ ਹੈਸੀਅਤ ਤੋਂ ਨਹੀਂ ਲਿਆ ਜਾ ਸਕਦਾ ਕਿ ਉਸ ਦੀਆਂ ਗੱਲਾਂ ਵਿਰੋਧਾਭਾਸ ਜਾਂ ਵਿਵਾਦ ਤੋਂ ਪਰੇ ਹੋਣ। ਇਸ ਵਿੱਚੋਂ ਹਜ਼ਾਰਾ ਦਾਰਸ਼ਨਿਕ ਅਤੇ ਚਿੰਤਕ ਪੈਦਾ ਹੋਏ, ਜਿੰਨ੍ਹਾਂ ਨੇ ਆਪਣੀ ਬੁੱਧੀ ਤੋਂ ਜ਼ਿੰਦਗੀ ਅਤੇ ਸ੍ਰਿਸ਼ਟੀ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਪਰ ਬਹੁਤ ਜਲਦੀ ਉਸ ਦੀਆਂ ਗੱਲਾਂ ਵਿਚੋਂ ਵਿਰੋਧਾਭਾਸ ਪ੍ਰਗਟ ਹੋਣ ਲੱਗਿਆ ਅਤੇ ਵਕਤ ਨੇ ਉਹਨਾਂ ਨੂੰ ਰੱਦ ਕਰ ਦਿੱਤਾ।

ਕਿਸੇ ਬਾਣੀ ਦਾ ਵਿਰੋਧਾਭਾਸ ਤੋਂ ਪਰੇ ਹੋਣਾ ਇਸ ਗੱਲ ਦਾ ਸਬੂਤ ਹੈ ਕਿ ਉਹ ਪੂਰੀ ਤਰ੍ਹਾਂ ਸੱਚਾਈ ਅਤੇ ਵਾਸਤਵਿਕਤਾ ਦੇ ਅਨੁਕੂਲ ਹੈ। ਜੋ ਆਦਮੀ ਸੱਚਾਈਆਂ ਦਾ ਗਿਆਨ ਨਹੀਂ ਰੱਖਦਾ ਜਾਂ ਸਿਰਫ਼ ਜ਼ਰੂਰੀ ਗਿਆਨ ਉਸਨੂੰ ਹੋਵੇ ਤਾਂ ਉਹ ਜਦੋਂ ਵੀ ਸੱਚਾਈ ਬਿਆਨ ਕਰਨ ਬੈਠੇਗਾ ਤਾਂ ਯਕੀਨਨ ਹੀ ਉਹ ਵਿਰੋਧਾਭਾਸ ਦਾ ਸ਼ਿਕਾਰ ਹੋ ਜਾਵੇਗਾ। ਉਹ ਇੱਕ ਪਹਿਲੂ ਦੀ ਵਿਆਖਿਆ ਕਰਦੇ ਸਮੇਂ ਦੂਸਰੇ ਪਹਿਲੂ ਦਾ ਖਿਆਲ ਨਹੀਂ ਰੱਖ ਸਕੇਗਾ। ਉਹ ਇੱਕ ਪਹਿਲੂ ਨੂੰ ਖੋਲ੍ਹੇਗਾ ਤਾਂ ਦੂਸਰੇ ਰੁਖ ਨੂੰ ਬੰਦ ਕਰ ਦੇਵੇਗਾ। ਜ਼ਿੰਦਗੀ ਅਤੇ ਸ੍ਰਿਸ਼ਟੀ ਦੀ ਵਿਆਖਿਆ ਦਾ ਸੁਆਲ ਇੱਕ ਸੁੰਦਰ ਅਤੇ ਸਰਵ ਵਿਆਪਕ ਸਵਾਲ ਹੈ। ਉਸਦੇ ਜੁਆਬ ਦੇ ਲਈ ਸਾਰੀਆਂ ਸੱਚਾਈਆਂ ਦਾ ਗਿਆਨ ਹੋਣਾ ਜ਼ਰੂਰੀ ਹੈ ਅਤੇ ਕਿਉਂਕਿ ਆਦਮੀ ਆਪਣੀਆਂ ਸੀਮਤ ਸ਼ਕਤੀਆਂ ਦੁਆਰਾ ਸਾਰੀਆਂ ਸੱਚਾਈਆਂ ਨੂੰ ਨਹੀਂ ਜਾਣ ਸਕਦਾ। ਇਸ ਲਈ ਉਹ ਸਾਰੇ ਪਹਿਲੂਆ ਦਾ ਪੂਰਾ ਧਿਆਨ ਨਹੀਂ ਰੱਖ ਸਕਦਾ। ਇਹੀ ਕਾਰਨ ਹੈ ਕਿ ਆਦਮੀ ਦੇ ਬਣਾਏ ਹੋਏ ਦਰਸ਼ਨ ਵਿੱਚ ਵਿਰੋਧਾਭਾਸ਼ ਦਾ ਹੋਣਾ ਨਿਸ਼ਚਿਤ ਹੈ। ਕੁਰਆਨ ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਇਸ ਤਰ੍ਹਾਂ ਦੇ ਵਿਰੋਧਾਭਾਸ ਤੋਂ ਰਹਿਤ ਹੈ। ਉਹ ਇਸ ਗੱਲ ਦੀ ਦਲੀਲ ਹੈ ਕਿ ਉਹ ਸੱਚਾਈ ਦੀ ਸਹੀ-ਸਹੀ ਵਿਆਖਿਆ ਹੈ। ਉਸਦੇ ਇਲਾਵਾ ਤਮਾਮ ਵਿਆਖਿਆਵਾਂ ਗਲਤ ਹਨ। ਇਸ ਤੱਥ ਨੂੰ ਮੈਂ ਮਿਸਾਲ ਦੇ ਨਾਲ ਸਪੱਸ਼ਟ ਕਰਾਂਗਾ।

1. ਜ਼ਿੰਦਗੀ ਦੇ ਵਿਸ਼ੇ 'ਤੇ ਜੋ ਕਿਤਾਬ ਲਿਖੀ ਜਾਵੇ, ਉਸਦਾ ਇੱਕ ਜ਼ਰੂਰੀ ਅਧਿਆਏ ਜ਼ਿੰਦਗੀ ਦੇ ਫਰਜ਼ ਤੈਅ ਕਰਦਾ ਹੈ। ਆਦਮੀ ਦੇ ਫਰਜ਼ ਅਤੇ ਜ਼ਿੰਮੇਵਾਰੀਆਂ ਤੈਅ ਕਰਨ ਵਿੱਚ ਜ਼ਰੂਰੀ ਹੈ ਕਿ ਉਸਦੇ ਵਿਭਿੰਨ ਪਹਿਲੂਆਂ ਦਾ ਬਰਾਬਰ ਅਤੇ ਠੀਕ-ਠਾਕ ਧਿਆਨ ਰੱਖਿਆ

ਜਾਵੇ। ਅਜਿਹਾ ਨਾ ਹੋਵੇ ਕਿ ਇੱਕ ਪਹਿਲੂ ਤੋਂ ਕੋਈ ਅਜਿਹਾ ਹੁਕਮ ਦਿੱਤਾ ਜਾਵੇ ਜੋ ਦੂਸਰੇ ਪਹਿਲੂ ਤੋਂ ਟਕਰਾਉਂਦਾ ਹੋਵੇ। ਉਦਾਹਰਣ ਦੇ ਤੌਰ 'ਤੇ ਔਰਤ ਤੇ ਮਰਦ ਦੀ ਹੈਸੀਅਤ ਤੈਅ ਕਰਨਾ ਸਮਾਜਿਕ ਤੇ ਸੱਭਿਆ ਜ਼ਿੰਦਗੀ ਦੀ ਇੱਕ ਮਹੱਤਵਪੂਰਨ ਸਮੱਸਿਆ ਹੈ। ਅੱਜ ਦੇ ਪ੍ਰਗਤੀਸ਼ੀਲ ਦੌਰ ਨੇ ਇਹ ਨਿਸ਼ਚਿਤ ਕੀਤਾ ਹੈ ਕਿ ਔਰਤ ਤੇ ਮਰਦ ਦੇ ਵਿਚਕਾਰ ਸਮਾਨਤਾ ਹੋਣੀ ਚਾਹੀਦੀ ਹੈ ਅਤੇ ਜੀਵਨ ਦੇ ਹਰੇਕ ਖੇਤਰ ਵਿੱਚ ਦੋਨਾ ਨੂੰ ਸਮਾਨ ਰੂਪ ਤੋਂ ਕੰਮ ਕਰਨ ਦਾ ਮੌਕਾ ਦਿੱਤਾ ਜਾਣਾ ਚਾਹੀਦਾ ਹੈ ਪਰ ਇੱਥੇ ਆਦਮੀ ਦਾ ਬਣਾਇਆ ਹੋਇਆ ਇਹ ਸਮਾਜਿਕ ਅਸੂਲ ਯਥਾਰਥ ਨਾਲ ਟਕਰਾਅ ਰਿਹਾ ਹੈ। ਮਤਲਬ ਇਸ ਸੱਚਾਈ ਤੋਂ ਕਿ ਜੀਵ-ਵਿਗਿਆਨ ਦੇ ਅਨੁਸਾਰ ਇਸਤਰੀ ਤੇ ਪੁਰਖ ਦੇ ਵਿਚਕਾਰ ਸਮਾਨਤਾ ਨਹੀਂ ਤੇ ਇਹ ਸੰਭਵ ਨਹੀਂ ਕਿ ਦੋਵੇਂ ਸਮਾਨ ਰੂਪ ਤੋਂ ਜ਼ਿੰਦਗੀ ਦਾ ਬੋਝ ਉਠਾ ਸਕਣ। ਇਸ ਦੇ ਉਲਟ ਕੁਰਆਨ ਨੇ ਸਮਾਜਿਕ-ਸੰਸਕ੍ਰਿਤਕ ਜੀਵਨ ਵਿੱਚ ਔਰਤ ਤੇ ਮਰਦ ਦਾ ਜੋ ਸਥਾਨ ਤੈਅ ਕੀਤਾ ਹੈ ਉਹ ਦੋਵਾਂ ਦੀ ਪੈਦਾਇਸ਼ੀ ਵਿਸ਼ੇਸ਼ਤਾ ਦੇ ਅਨੁਕੂਲ ਹੈ ਅਤੇ ਕਾਨੂੰਨ ਜਾਂ ਅਸਲੀਅਤਾਂ ਯਥਾਰਥ ਦੇ ਵਿਚਕਾਰ ਕੋਈ ਵਿਰੋਧ ਪੈਦਾ ਨਹੀਂ ਹੁੰਦਾ।

2. ਮਾਰਕਸ ਨੇ ਕ੍ਰਾਂਤੀ ਦਾ ਇਹ ਦਰਸ਼ਨ ਪੇਸ਼ ਕੀਤਾ ਹੈ ਕਿ ਜਿਸ ਤਰ੍ਹਾਂ ਇੱਕ ਸਰਵਭੂਮੀ ਅਤੇ ਸਰਵ ਵਿਆਪਕ ਗੁਰੂਤਾ ਆਕਰਸ਼ਣ ਦੇ ਨਿਯਮਾਂ ਤੋਂ ਸਿਤਾਰੇ ਹਰਕਤ ਕਰ ਰਹੇ ਹਨ ਉਸੇ ਤਰ੍ਹਾਂ ਕੁਝ ਅਟੱਲ ਇਤਿਹਾਸਕ ਨਿਯਮ ਹਨ, ਜੋ ਸਮਾਜਿਕ ਪਰਿਵਰਤਨ ਦਾ ਕਾਰਨ ਬਣਦੇ ਹਨ। ਇਹ ਨਿਯਮ ਨਿਰੰਤਰ ਆਪਣਾ ਕੰਮ ਕਰ ਰਹੇ ਹਨ ਅਤੇ ਇਸਦੇ ਅਨੁਸਾਰ ਮਾਨਵ-ਜੀਵਨ ਵਿੱਚ ਕ੍ਰਾਂਤੀਆਂ ਘਟਦੀਆਂ (ਵਾਪਰਦੀਆਂ) ਰਹਿੰਦੀਆਂ ਹਨ ਪਰ ਇਸ ਦਰਸ਼ਨ ਨੂੰ ਪੇਸ਼ ਕਰਨ ਦੇ ਨਾਲ ਉਸਨੇ ਇਹ ਨਾਅਰਾ ਵੀ ਲਗਾਇਆ-"ਦੁਨੀਆਂ ਦੇ ਮਜ਼ਦੂਰੋ ਇੱਕ ਹੋ ਜਾਉ"

ਜ਼ਾਹਰ ਹੈ ਕਿ ਇਹ ਦੋਵੇਂ ਗੱਲਾਂ ਇੱਕ-ਦੂਜੇ ਦੇ ਵਿਰੋਧ ਵਿੱਚ ਹਨ। ਜੇਕਰ ਸਮਾਜਿਕ ਪਰਿਵਰਤਨਾ ਦਾ ਕੋਈ ਅਟੱਲ ਇਹਿਤਾਸਕ ਨਿਯਮ ਹੈ ਤਾਂ ਰਾਜਨੀਤਕ ਸੰਘਰਸ਼ ਜਾਂ ਵਰਗ ਸੰਘਰਸ਼ ਦੀ ਜ਼ਰੂਰਤ ਹੀ ਨਹੀਂ ਅਤੇ ਜੇਕਰ ਰਾਜਨੀਤਕ ਸੰਘਰਸ਼ ਦੁਆਰਾ ਕ੍ਰਾਂਤੀ ਵਾਪਰਦੀ ਹੈ ਤਾਂ ਫਿਰ ਅਟੱਲ ਇਤਿਹਾਸਕ ਨਿਯਮਾ ਦਾ ਕੀ ਅਰਥ ਹੈ?

ਇਸ ਦੇ ਉਲਟ ਕੁਰਆਨ ਮਨੁੱਖੀ ਪਹਿਲ ਜਾਂ ਸੰਕਲਪ ਜਾਂ ਇਨਸਾਨੀ ਇਰਾਦਿਆਂ ਨੂੰ ਸਵੀਕਾਰ ਕਰਦਾ ਹੈ। ਉਸਦਾ ਦਰਸ਼ਨ ਇਹ ਹੈ ਕਿ ਜ਼ਿੰਦਗੀ ਵਿੱਚ ਜੋ ਵਾਪਰਦਾ ਹੈ ਉਹ ਆਦਮੀ ਦੀਆਂ ਆਪਣੀਆਂ ਕੋਸ਼ਿਸ਼ਾਂ ਦਾ ਨਤੀਜਾ ਹੁੰਦਾ ਹੈ। ਭੌਤਿਕ ਜਗਤ ਦੀ ਤਰ੍ਹਾਂ ਇਹਨਾਂ ਘਟਨਾਵਾਂ ਦਾ ਕੋਈ ਨਿਸ਼ਚਿਤ ਤਰਕ ਨਹੀਂ ਹੈ ਬਲਕਿ ਆਦਮੀ ਦੀ ਕੋਸ਼ਿਸ਼ ਉਸਨੂੰ ਕੋਈ ਵੀ ਰੂਪ ਦੇ ਸਕਦੀ ਹੈ। ਯਕੀਨਨ ਹੀ, ਕੁਦਰਤ ਦੇ ਕੁਝ ਨਿਯਮ ਹਨ, ਪਰ ਉਸਦੇ ਕੰਮ ਦਾ ਢੰਗ ਇਹ ਹੈ ਕਿ ਉਹ ਆਦਮੀ ਦੀ ਕੋਸ਼ਿਸ਼ਾਂ ਦਾ ਸਾਥ ਦੇ ਕੇ ਉਸਨੂੰ ਮੰਜ਼ਿਲ ਤੱਕ ਪਹੁੰਚਾ ਦੇਂਦੇ ਹਨ, ਨਾ ਕਿ ਆਪ ਆਦਮੀ ਦੀਆਂ ਕੋਸ਼ਿਸ਼ਾਂ ਇਹਨਾਂ ਨਿਯਮਾਂ ਦਾ ਪ੍ਰਤੱਖ ਨਤੀਜਾ ਹੈ। ਇਸ ਤਰ੍ਹਾਂ ਕੁਰਆਨ ਦੇ ਦ੍ਰਿਸ਼ਟੀਕੋਣ ਅਤੇ ਉਸਦੇ ਸੰਦੇਸ਼ ਵਿੱਚ ਕੋਈ ਵਿਰੋਧਾਭਾਸ ਨਹੀਂ, ਉਹ ਜਦੋਂ ਆਪਣੇ ਦ੍ਰਿਸ਼ਟੀਕੋਣਾਂ ਨੂੰ ਵਿਵਹਾਰਿਕ ਰੂਪ ਦੇਣ ਦੇ ਲਈ ਲੋਕਾਂ ਨੂੰ ਪੁਕਾਰਦਾ ਹੈ ਤਾਂ ਉਹ ਆਪਣੇ ਦਰਸ਼ਨ ਦੀ ਪੁਸ਼ਟੀ ਕਰਦਾ ਹੈ ਨਾ ਕਿ ਉਸਦਾ ਖੰਡਨ। ਇਸਦੇ ਉਲਟ ਮਾਰਕਸਵਾਦੀ ਦਰਸ਼ਨ ਉਸਦੇ ਵਿਵਹਾਰਿਕ ਕਿਰਿਆਕ੍ਰਮ ਨਾਲ ਸਾਫ਼ ਟਕਰਾਅ ਰਿਹਾ ਹੈ। ਕਮਿਊਨਿਸਟ ਪਾਰਟੀਆਂ ਦੀ ਹੋਂਦ ਸਹੀ ਅਰਥਾਂ ਵਿੱਚ ਮਾਰਕਸਵਾਦੀ ਦਰਸ਼ਨ ਦਾ ਖੰਡਨ ਹੈ। ਕਮਿਊਨਿਸ਼ਟ ਘੋਸ਼ਣਾ-ਪੱਤਰ ਦਾ ਆਖ਼ਰੀ ਵਾਕ ਉਸਦੇ ਪਹਿਲੇ ਵਾਕ ਨੂੰ ਰੱਦ ਕਰ ਦਿੰਦਾ ਹੈ।

ਕੁਰਆਨ ਦੀ ਸਿੱਖਿਆ ਨੂੰ ਜੇਕਰ ਅਸੀਂ ਮਾਨਵੀ ਦਰਸ਼ਨਾ ਦੀ ਤੁਲਨਾ ਵਿਚ ਰੱਖ ਕੇ ਵੇਖੀਏ ਤਾਂ ਇਸ ਤਰ੍ਹਾਂ ਦੀਆਂ ਬਹੁਤ-ਸਾਰੀਆਂ ਉਦਾਹਰਣਾਂ ਮਿਲਣਗੀਆਂ।

3. ਕੁਰਆਨ ਦੀ ਤੀਸਰੀ ਵਿਸ਼ੇਸ਼ਤਾ ਇਹ ਹੈ ਕਿ ਉਹ ਲਗਪਗ ਡੇਢ ਹਜ਼ਾਰ ਸਾਲ ਤੋਂ ਧਰਤੀ ਤੇ ਮੌਜੂਦ ਹੈ। ਇਸ ਦੌਰਾਨ ਕਿੰਨੀਆਂ ਕ੍ਰਾਂਤੀਆਂ ਹੋਈਆਂ ਹਨ। ਇਤਿਹਾਸ ਵਿੱਚ ਕਿੰਨੀ ਉਲਟ-ਪੁਲਟ ਹੋਈ ਹੈ, ਕਿੰਨੇ ਯੁੱਗ ਬਦਲੇ ਹਨ। ਸਮੇਂ ਨੇ ਕਿੰਨੀਆਂ ਕਰਵਟਾਂ ਲਈਆਂ ਹਨ ਪਰ ਹੁਣ ਤੱਕ ਉਸ ਦੀ ਕੋਈ ਗੱਲ ਗ਼ਲਤ ਸਾਬਿਤ ਨਹੀਂ ਹੋਈ। ਉਹ ਹਰ ਯੁੱਗ ਦੀਆਂ ਬੌਧਿਕ ਸੰਭਾਵਨਾਵਾਂ ਅਤੇ ਸੰਸਕ੍ਰਿਤਕ-ਸਮਾਜਿਕ ਜ਼ਰੂਰਤਾਂ ਦਾ ਨਿਰੰਤਰ ਸਾਥ ਦਿੰਦਾ ਚੱਲਿਆ ਜਾ ਰਿਹਾ ਹੈ। ਉਸ ਦੀਆਂ ਸਿੱਖਿਆਵਾਂ ਦੀ ਪ੍ਰਸੰਗਿਕਤਾ ਅਤੇ ਸੁੰਦਰਤਾ ਕਿਤੇ ਵੀ ਖ਼ਤਮ ਨਹੀਂ ਹੁੰਦੀ ਬਲਕਿ ਹਰ ਯੁੱਗ ਦੀਆਂ ਸਮੱਸਿਆਵਾਂ ਤੇ ਹਾਵੀ ਹੁੰਦੀ ਚਲੀ ਜਾ ਰਹੀ ਹੈ। ਇਹ ਇਸ ਮਹਾਨ ਕਿਤਾਬ ਦੀ ਇੱਕ ਅਜਿਹੀ ਵਿਸ਼ੇਸ਼ਤਾ ਹੈ ਜੋ ਕਿਸੇ ਵੀ ਮਨੁੱਖੀ ਕਿਤਾਬ ਵਿੱਚ ਨਹੀਂ ਹੋ ਸਕਦੀ। ਮਨੁੱਖ ਦਾ

ਬਣਾਇਆ ਹੋਇਆ ਹਰ ਦਰਸ਼ਨ ਚੰਦ ਹੀ ਦਿਨਾਂ ਬਾਅਦ ਆਪਣੀ ਗ਼ਲਤੀ ਜ਼ਾਹਰ ਕਰ ਦੇਂਦਾ ਹੈ। ਸਦੀਆਂ ਹੀ ਬੀਤਦੀਆਂ ਜਾ ਰਹੀਆਂ ਹਨ ਅਤੇ ਇਸ ਕਿਤਾਬ ਦੀ ਸੱਚਾਈ ਤੇ ਪ੍ਰਮਾਣਿਕਤਾ ਵਿੱਚ ਕੋਈ ਫ਼ਰਕ ਨਹੀਂ ਆਇਆ।

ਇਹ ਕਾਨੂੰਨ ਉਸ ਸਮੇਂ ਬਣਾਇਆ ਗਿਆ ਸੀ ਜਦੋਂ ਅਰਬ ਦੇ ਅਸੱਭਿਆ ਅਤੇ ਬਿਖਰੇ ਹੋਏ ਕਬੀਲਿਆ ਵਿੱਚ ਇਸਲਾਮੀ ਰਿਆਸਤ ਕਾਇਮ ਕਰਨ ਦੀ ਸਮੱਸਿਆ ਪੈਦਾ ਹੋਈ ਸੀ ਪਰ ਉਸ ਦੇ ਬਾਅਦ ਸਦੀਆਂ ਤੱਕ ਉਹ ਇਸਲਾਮੀ ਹਕੂਮਤਾਂ ਦੀਆਂ ਤਮਾਮ ਜ਼ਰੂਰਤਾਂ ਪੂਰੀਆਂ ਕਰਦਾ ਰਿਹਾ ਅਤੇ ਮੌਜੂਦਾ ਪ੍ਰਗਤੀਸ਼ੀਲ ਦੌਰ ਵਿੱਚ ਵੀ ਨਾ ਸਿਰਫ਼ ਨਵੇਂ ਜ਼ਮਾਨੇ ਦਾ ਸਾਥ ਦੇਣ ਦੀ ਯੋਗਤਾ ਰੱਖਦਾ ਹੈ ਬਲਕਿ ਸਿਰਫ਼ ਉਹ ਇੱਕ ਅਜਿਹੀ ਵਿਵਸਥਾ ਹੈ ਜੋ ਸਹੀ ਅਰਥਾਂ ਵਿੱਚ ਜ਼ਿੰਦਗੀ ਦੀਆਂ ਸਮੱਸਿਆਵਾਂ ਨੂੰ ਹੱਲ ਕਰ ਸਕਦੀ ਹੈ। ਡੇਢ ਹਜ਼ਾਰ ਸਾਲ ਪਹਿਲਾਂ ਜਿਸ ਤਰ੍ਹਾਂ ਉਸਨੇ ਆਪਣੀ ਸ੍ਰੇਸ਼ਟਤਾ ਸਾਬਿਤ ਕੀਤੀ ਸੀ, ਅੱਜ ਵੀ ਉਹ ਉਸੇ ਤਰ੍ਹਾਂ ਤਮਾਮ ਦਰਸ਼ਨਾ ਅਤੇ ਫਲਸਫ਼ਿਆਂ ਵਿੱਚ ਸ੍ਰੇਸ਼ਟਤਮ ਹੈਸੀਅਤ ਰੱਖਦਾ ਹੈ।

ਇਹ ਕੁਰਆਨ ਦਾ ਚਮਤਕਾਰ ਹੈ ਕਿ ਜ਼ਿੰਦਗੀ ਦੇ ਬਾਰੇ ਵਿੱਚ ਉਸਨੇ ਜੋ ਦ੍ਰਿਸ਼ਟੀ ਪੇਸ਼ ਕੀਤੀ ਸੀ ਅਤੇ ਵਿਅਕਤੀ ਅਤੇ ਸਮਾਜ ਦੇ ਵਿਵਹਾਰ ਦੇ ਲਈ ਜੋ ਢਾਂਚਾ ਬਣਾਇਆ ਸੀ ਉਹ ਅੱਜ ਵੀ ਨਾ ਤਾਂ ਪੁਰਾਣਾ ਹੋਇਆ ਹੈ ਅਤੇ ਨਾ ਉਸ ਵਿੱਚ ਕੋਈ ਕਮੀ ਜਾਂ ਤਰੁੱਟੀ ਲੱਭੀ ਜਾ ਸਕਦੀ ਹੈ। ਇਸ ਦੌਰਾਨ ਕਿੰਨੇ ਦਰਸ਼ਨ ਉੱਭਰੇ ਅਤੇ ਖ਼ਤਮ ਹੋ ਗਏ, ਕਿੰਨੀਆਂ ਵਿਵਸਥਾਵਾਂ ਬਣੀਆਂ ਅਤੇ ਵਿਗੜ ਗਈਆਂ ਪਰ ਕੁਰਆਨ ਦੀ ਦ੍ਰਿਸ਼ਟੀ ਦੀ ਸੱਚਾਈ ਅਤੇ ਪ੍ਰਮਾਣਿਕਤਾ ਅਤੇ ਉਸਦੀ ਵਿਵਹਾਰਿਕ ਵਿਵਸਥਾ ਦੀ ਉਪਯੋਗਿਤਾ ਅੱਜ ਵੀ ਆਪਣੀ ਜਗ੍ਹਾਂ ਤੇ ਕਾਇਮ ਹੈ। ਉਹ ਹਵਾ ਅਤੇ ਪਾਣੀ ਦੀ ਤਰ੍ਹਾਂ ਦੇਸ਼ ਕਾਲ ਦੀ ਸੀਮਾ ਤੋਂ ਅਜ਼ਾਦ ਹੈ। ਮੈਂ ਇੱਥੇ ਦੋਵੇਂ ਪਹਿਲੂਆਂ ਤੋਂ ਇੱਕ-ਇੱਕ ਮਿਸਾਲ ਪੇਸ਼ ਕਰਾਂਗਾ।

ਕੁਰਆਨ ਨੇ ਦਾਅਵਾ ਕੀਤਾ ਸੀ ਕਿ ਸ੍ਰਿਸ਼ਟੀ ਨੂੰ ਚਲਾਉਣ ਵਾਲਾ ਇੱਕ ਦਿਮਾਗ਼ ਹੈ, ਜੋ ਆਪਣੇ ਇਰਾਦਿਆਂ ਤੋਂ ਉਸਨੂੰ ਗਤੀ ਦੇ ਰਿਹਾ ਹੈ। ਕੁਰਆਨ ਨੇ ਇਹ ਦਾਅਵਾ ਯੂਰਪ ਦੇ ਪੁਨਰ-ਨਿਰਮਾਣ ਤੋਂ ਬਹੁਤ ਪਹਿਲੇ ਕੀਤਾ ਸੀ। ਉਸ ਦੇ ਬਾਅਦ ਬਹੁਤ ਸਾਰੇ ਦਾਰਸ਼ਨਿਕ ਅਤੇ ਵਿਗਿਆਨਕ ਉੱਠੇ, ਜਿੰਨ੍ਹਾਂ ਨੇ ਬੜੇ ਜ਼ੋਰ-ਸ਼ੋਰ ਨਾਲ ਇਹ ਦਾਅਵਾ

ਕੀਤਾ ਕਿ ਸ੍ਰਿਸ਼ਟੀ ਮਹਿਜ਼ ਇੱਕ ਭੌਤਿਕ ਮਸ਼ੀਨ ਹੈ ਜੋ ਆਪਣੇ ਆਪ ਚੱਲ ਰਹੀ ਹੈ। ਇਹ ਵਿਚਾਰਧਾਰਾ ਦੋ ਸੌ ਸਾਲਾਂ ਤੱਕ ਮਨੁੱਖ ਦੇ ਦਿਮਾਗ਼ਾਂ ਤੇ ਛਾਈ ਰਹੀ। ਅਜਿਹਾ ਲੱਗਣ ਲੱਗਿਆ ਕਿ ਗਿਆਨ ਦੇ ਵਿਕਾਸ ਨੇ ਕੁਰਆਨ ਦੇ ਦਾਣਿਆਂ ਨੂੰ ਰੱਦ ਕਰ ਦਿੱਤਾ ਹੈ ਪਰ ਇਸਦੇ ਬਾਅਦ ਆਪ ਸ੍ਰਿਸ਼ਟੀ ਦੇ ਅਧਿਐਨ ਤੋਂ ਵਿਗਿਆਨਕਾਂ ਨੇ ਜਾਣਿਆ ਕਿ ਜ਼ਿੰਦਗੀ ਅਤੇ ਸ੍ਰਿਸ਼ਟੀ ਦੀ ਵਿਆਖਿਆ ਮਹਿਜ਼ ਭੌਤਿਕ ਨਿਯਮਾ ਦੁਆਰਾ ਨਹੀਂ ਕੀਤੀ ਜਾ ਸਕਦੀ। ਹੁਣ ਵਿਗਿਆਨ ਦਿਨ-ਬ-ਦਿਨ ਕੁਰਆਨ ਦੀ ਇਸ ਵਿਚਾਰਧਾਰਾ ਦੇ ਵੱਲ ਮੁੜ ਰਿਹਾ ਹੈ ਕਿ ਇਸ ਸ੍ਰਿਸ਼ਟੀ ਦੇ ਪਿੱਛੇ ਇੱਕ ਦਿਮਾਗ਼ ਹੈ। ਜੋ ਆਪਣੇ ਇਰਾਦਿਆਂ ਤੋਂ ਇਸਨੂੰ ਚਲਾ ਰਿਹਾ ਹੈ। ਪ੍ਰਸਿੱਧ ਵਿਗਿਆਨਕ ਸਰ ਜੇਮਜ਼ ਇਸ ਪਰਿਵਰਤਨ ਦੇ ਬਾਰੇ ਵਿਚ ਲਿਖਦੇ ਹਨ।

"ਗਿਆਨ ਵਿਗਿਆਨ ਨੇ ਪਿਛਲੇ ਚੰਦ ਸਾਲਾ ਤੋਂ ਨਿਹਾਯਤ ਤੇਜ਼ੀ ਨਾਲ ਇੱਕ ਨਵਾ ਮੋੜ ਲਿਆ ਹੈ। ਤੀਹ ਸਾਲ ਪਹਿਲਾਂ ਸਾਡਾ ਵਿਚਾਰ ਸੀ ਜਾਂ ਅਸੀਂ ਮੰਨ ਲਿਆ ਸੀ ਕਿ ਅਸੀਂ ਇੱਕ ਅਜਿਹੀ ਆਖ਼ਰੀ ਸੱਚਾਈ ਦੇ ਵੱਲ ਵੱਧ ਰਹੇ ਹਾਂ, ਜੋ ਆਪਣੇ ਤੌਰ ਤੇ ਮਸ਼ੀਨੀ ਹੈ। ਅਜਿਹਾ ਲੱਗਦਾ ਸੀ ਕਿ ਸ੍ਰਿਸ਼ਟੀ ਐਟਮਾ ਦੇ ਇੱਕ ਅਜਿਹੇ ਬੇਤਰਤੀਬ ਅੰਬਾਰਾ ਨਾਲ ਬਣੀ ਹੈ, ਜੋ ਸੰਯੋਗ ਜਾਂ ਇਤਫ਼ਾਕ ਨਾਲ ਇਕੱਠੇ ਹੋ ਗਏ ਹਨ ਅਤੇ ਉਹਨਾਂ ਦਾ ਕੰਮ ਇਹ ਹੈ ਕਿ ਵਿਅਰਥ, ਉਦੇਸ਼ਹੀਣ ਜਾਂ ਅੰਨੀਆਂ ਤਾਕਤਾਂ ਦੇ ਤਹਿਤ, ਜੋ ਕੋਈ ਚੇਤਨਾ ਨਹੀਂ ਰੱਖਦੀ, ਕੁਝ ਸਮੇਂ ਦੇ ਲਈ ਇੱਕ ਬੇਮਾਨੀ ਨਾਚ ਕਰੇ, ਜਿਸਦੇ ਖ਼ਤਮ ਹੋਣ ਤੇ ਮਹਿਜ਼ ਇੱਕ ਮੁਰਦਾ ਸ੍ਰਿਸ਼ਟੀ ਬਾਕੀ ਰਹਿ ਜਾਏ। ਇਸ ਵਿਸ਼ੁੱਧ-ਖਾਲਸ (ਸ਼ੁੱਧ) ਮਸ਼ੀਨੀ ਦੁਨੀਆਂ ਵਿੱਚ ਉਹਨਾਂ ਅੰਨ੍ਹੀਆਂ ਤਾਕਤਾਂ ਦੀ ਕਿਰਿਆ ਦੇ ਵਿੱਚ ਜ਼ਿੰਦਗੀ ਇੱਕ ਦੁਰਘਟਨਾ ਜਾਂ ਹਾਦਸੇ ਦੇ ਰੂਪ ਵਿੱਚ ਇਤਫ਼ਾਕ ਨਾਲ ਆ ਪਹੁੰਚੀ ਹੈ। ਸ੍ਰਿਸ਼ਟੀ ਦਾ ਇੱਕ ਬਹੁਤ ਹੀ ਛੋਟਾ ਅੰਸ਼ ਕੁਝ ਅਰਸੇ ਦੇ ਲਈ ਇਤਫ਼ਾਕੀ ਤੌਰ 'ਤੇ ਸੁਚੇਤ ਜਾਂ ਜੀਵਣਮਈ ਹੋ ਗਿਆ ਹੈ ਪਰ ਮੌਜੂਦਾ ਜਾਣਕਾਰੀ ਦੇ ਅਨੁਸਾਰ ਵਿਗਿਆਨ ਹੁਣ ਇਸ ਗੱਲ ਤੇ ਇੱਕਮਤ ਹੈ ਕਿ ਗਿਆਨ ਦੀ ਧਾਰਾ ਹੁਣ ਸਾਨੂੰ ਇੱਕ ਗ਼ੈਰ ਮਸ਼ੀਨੀ ਸੱਚਾਈ ਦੇ ਵੱਲ ਲੈ ਜਾ ਰਹੀ ਹੈ। ਇਸ ਲੇਖ ਵਿੱਚ ਅੱਗੇ ਚਲ ਕੇ ਉਹਨਾਂ ਨੇ ਲਿਖਿਆ ਹੈ-

ਆਧੁਨਿਕ ਜਾਣਕਾਰੀ ਸਾਨੂੰ ਮਜਬੂਰ ਕਰਦੀ ਹੈ ਕਿ ਅਸੀਂ ਆਪਣੇ ਪਿਛਲੇ ਵਿਚਾਰਾਂ ਤੇ ਦੁਬਾਰਾ ਨਜ਼ਰ ਮਾਰੀਏ, ਜੋ ਅਸੀਂ ਜਲਦੀ ਵਿੱਚ

ਸਥਾਪਿਤ ਕਰ ਲਏ ਸੀ, ਮਤਲਬ ਇਹ ਕਿ ਅਸੀਂ ਸੰਯੋਗ ਨਾਲ ਇੱਕ ਅਜਿਹੀ ਸ੍ਰਿਸ਼ਟੀ ਵਿੱਚ ਆ ਪਏ ਹਾਂ, ਜਿਸ ਦਾ ਆਪ ਜ਼ਿੰਦਗੀ ਨਾਲ ਕੋਈ ਸੰਬੰਧ ਨਹੀਂ ਹੈ ਜਾਂ ਉਹ ਬਾਕਾਇਦਾ ਜ਼ਿੰਦਗੀ ਨਾਲ ਵੇਰ ਰੱਖਦੀ ਹੈ। ਹੁਣ ਅਸੀਂ ਇਹ ਪਾਇਆ ਹੈ ਕਿ ਸ੍ਰਿਸ਼ਟੀ ਇੱਕ ਅਜਿਹੀ ਨਿਰਮਾਣਖ਼ਸ਼ਕਤੀ ਜਾਂ ਨਿਯੰਤਰਣ ਸ਼ਕਤੀ ਦਾ ਸਬੂਤ ਦੇ ਰਹੀ ਹੈ, ਜੋ ਸਾਡੇ ਮਾਨਵ-ਦਿਮਾਗ ਨਾਲ ਬਹੁਤ ਕੁਝ ਮਿੱਲਦੀ ਜੁੱਲਦੀ ਹੈ। ਇਹ ਵਿਚਾਰਕ ਪਹਿਲੂ ਦਾ ਇੱਕ ਉਦਾਹਰਣ ਸੀ, ਹੁਣ ਵਿਵਹਾਰਿਕ ਪਹਿਲੂ ਲੈ ਲਉ। ਇਸਲਾਮ ਨੇ ਸਮਾਜਿਕ ਜੀਵਨ ਦਾ ਜੋ ਕਾਨੂੰਨ ਬਣਾਇਆ ਹੈ। ਉਸ ਵਿੱਚੋਂ ਇੱਕ ਪੁਰਸ਼ ਨੂੰ ਅਧਿਕਾਰ ਹੈ ਕਿ ਉਹ ਚਾਰ ਔਰਤਾਂ ਤੱਕ ਨਾਲ ਵਿਆਹ ਕਰ ਸਕਦਾ ਹੈ। ਇਸਲਾਮ ਦੇ ਬਾਅਦ ਜਦੋਂ ਪੱਛਮੀ ਸੱਭਿਅਤਾ ਉੱਭਰੀ ਤਾਂ ਉਸਨੇ ਇਸ ਕਨੂੰਨ ਦਾ ਬਹੁਤ ਮਜ਼ਾਕ ਉਡਾਇਆ ਅਤੇ ਇਸ ਨੂੰ ਅਗਿਆਨਤਾ ਦੇ ਜ਼ਮਾਨੇ ਦਾ ਪਾਸ਼ਵਿਕ ਕਾਨੂੰਨ ਦੱਸਿਆ। ਉਸਦੇ ਅਨੁਸਾਰ ਇਹ ਕਾਨੂੰਨ ਔਰਤਾਂ ਦੇ ਨਾਲ ਸਰਾਸਰ ਅਨਿਆਂ ਸੀ ਅਤੇ ਇਸ ਬੁਨਿਆਦ ’ਤੇ ਕਦੀ ਵੀ ਕਿਸੇ ਪ੍ਰਗਤੀਸ਼ੀਲ ਸਮਾਜ ਦੀ ਇਮਾਰਤ ਖੜ੍ਹੀ ਨਹੀਂ ਹੋ ਸਕਦੀ। ਲਿਹਾਜ਼ਾ, ਇਸਾਈ ਧਰਮ ਵਿੱਚ ਹਾਲਾਂਕਿ ਇਸ ਦੀ ਗੁੰਜ਼ਾਇਸ ਸੀ ਪਰ ਪੱਛਮੀ ਸੱਭਿਆਤਾ ਨੇ ਉਸ ਨੂੰ ਸਿਰੇ ਤੋਂ ਹੀ ਹਟਾ ਦਿੱਤਾ ਅਤੇ ਇਸ ਨੂੰ ਇੱਕ ਨਿਹਾਯਤ ਬੁਰਾ ਤੇ ਨਿੰਦਨਯੋਗ ਕੰਮ ਠਹਰਾਇਆ ਕਿ ਕੋਈ ਵਿਅਕਤੀ ਇੱਕ ਔਰਤ ਰੱਖਦੇ ਹੋਏ ਦੂਸਰੀ ਔਰਤ ਨਾਲ ਵਿਆਹ ਕਰੇ। ਇਸ ਵਿਚਾਰ ਦਾ ਪ੍ਰਚਾਰ-ਪ੍ਰਸਾਰ ਇੰਨਾ ਜ਼ਿਆਦਾ ਹੋਇਆ ਕਿ ਹੁਣ ਇਹ ਹਾਲ ਹੈ ਕਿ ਨਾ ਕੋਈ ਪੁਰਸ਼ ਇਸਦਾ ਹੌਸਲਾ ਕਰ ਸਕਦਾ ਹੈ ਅਤੇ ਨਾ ਕੋਈ ਔਰਤ ਆਪਣੇ ਬਾਰੇ ਵਿਚ ਅਜਿਹਾ ਸੋਚ ਸਕਦੀ ਹੈ ਕਿ ਉਹ ਕਿਸੇ ਪੁਰਸ਼ ਦੀ ਦੂਸਰੀ ਜਾਂ ਤੀਸਰੀ ਪਤਨੀ ਬਣੇ।

ਪਰ ਹਾਲਾਤ ਨੇ ਖ਼ਾਸ ਤੌਰ ਤੇ ਦੂਸਰੇ ਵਿਸ਼ਵਯੁੱਧ ਦੇ ਹਾਲਾਤਾਂ ਨੇ ਹੁਣ ਇਹ ਸਾਬਤ ਕਰ ਦਿੱਤਾ ਹੈ ਕਿ ਇੱਕ ਤੋਂ ਜ਼ਿਆਦਾ ਵਿਆਹਾ ਦੀ ਇਜ਼ਾਜਤ-ਅਸਲ ਵਿੱਚ, ਇੱਕ ਵਿਵਹਾਰਿਕ ਜ਼ਰੂਰਤ ਹੈ। ਕਦੇ ਕਿਸੇ ਆਦਮੀ ਦੀ ਜ਼ਿੰਦਗੀ ਵਿੱਚ ਅਤੇ ਕਦੇ ਪੂਰੇ ਸਮਾਜ ਦੇ ਲਈ ਅਜਿਹੇ ਅਸਾਧਾਰਨ ਹਾਲਾਤ ਪੈਦਾ ਹੋ ਜਾਂਦੇ ਹਨ ਕਿ ਦੋਨਾਂ ਵਿੱਚੋਂ ਕਿਸੇ ਇੱਕ ਨੂੰ ਚੁਨਣਾ ਕਠਿਨ ਹੋ ਜਾਂਦਾ ਹੈ। ਜਾਂ ਤਾਂ ਚਰਿੱਤਰਹੀਨਤਾ ਜਾਂ ਦੁਰਾਚਾਰ ਨੂੰ ਅਪਨਾਇਆ ਜਾਵੇ, ਜਿਸਦਾ ਅਰਥ ਪੂਰੀ ਸੰਸਕ੍ਰਿਤੀ ਤੇ ਸਮਾਜ ਨੂੰ ਇੱਕ ਭਿਆਨਕ ਖਤਰੇ ਵਿੱਚ ਪਾ ਦੇਣਾ ਹੈ ਜਾਂ ਬਹੁ-ਵਿਆਹਾਂ ਨੂੰ

ਸਵੀਕਾਰਿਆ ਜਾਏ, ਜਿਸ ਵਿੱਚੋਂ ਸਮੱਸਿਆ ਵੀ ਹੱਲ ਹੋ ਜਾਂਦੀ ਹੈ ਅਤੇ ਕੋਈ ਖ਼ਰਾਬੀ ਪੈਦਾ ਨਹੀਂ ਹੁੰਦੀ।

ਦੂਸਰੇ ਵਿਸ਼ਵਯੁੱਧ ਦੇ ਬਾਅਦ ਉਹਨਾਂ ਸਾਰੇ ਦੇਸ਼ਾਂ ਵਿੱਚ ਜੋ ਯੁੱਧ ਵਿੱਚ ਸ਼ਾਮਿਲ ਹੋਏ ਸਨ, ਇਹ ਹਾਲਤ ਹੋ ਗਈ ਸੀ ਕਿ ਔਰਤਾਂ ਜੀਵਿਤ ਰਹੀਆਂ ਅਤੇ ਪੁਰਸ਼ ਵੱਡੀ ਤਦਾਦ (ਮਾਤਰਾ) ਵਿੱਚ ਮਰ ਗਏ। ਪੁਰਸ਼ਾਂ ਦੀ ਸੰਖਿਆ ਥੋੜ੍ਹੀ ਅਤੇ ਇਸਤਰੀਆਂ ਦੀ ਸੰਖਿਆ ਬਹੁਤ ਜ਼ਿਆਦਾ ਹੋ ਗਈ, ਜਿਸਦਾ ਅਸਰ ਹੁਣ ਤੱਕ ਬਾਕੀ ਹੈ।

1955 ਦੀ ਜਨਗਣਨਾ ਦੇ ਅਨੁਸਾਰ ਜਪਾਨ ਵਿੱਚ ਹਰ ਇੱਕ ਪੁਰਸ਼ ਦੇ ਮੁਕਾਬਲੇ ਵਿੱਚ ਅੱਠ ਔਰਤਾਂ ਸੀ। ਹਰ ਮਹਾਂਯੁੱਧ ਦਾ ਸਭ ਤੋਂ ਜ਼ਿਆਦਾ ਅਸਰ ਜਰਮਨ ’ਤੇ ਪਿਆ। ਜਿੱਥੇ ਬੇਸ਼ੁਮਾਰ ਔਰਤਾਂ ਵਿਧਵਾ ਹੋ ਗਈਆਂ ਅਤੇ ਕਿੰਨੇ ਹੀ ਬੱਚੇ ਅਨਾਥ ਹੋ ਗਏ ਅਤੇ ਲੜਕੀਆਂ ਦੇ ਲਈ ਪਤੀਆ ਦਾ ਮਿਲਣਾ ਮੁਸ਼ਕਿਲ ਹੋ ਗਿਆ। ਇਸ ਕਾਰਨ ਇਹਨਾਂ ਦੇਸ਼ਾਂ ਵਿੱਚ ਲਵਾਰਿਸ ਅਤੇ ਨਜਾਇਜ਼ ਬੱਚਿਆਂ ਦੀ ਸੰਖਿਆ ਬਹੁਤ ਵੱਧ ਗਈ। ਜੋ ਅਨਾਥ ਅਤੇ ਯਤੀਮ ਹੋ ਗਏ ਸੀ ਉਹਨਾਂ ਦਾ ਕੋਈ ਵਾਰਿਸ ਨਹੀਂ ਰਿਹਾ ਅਤੇ ਜੋ ਔਰਤਾਂ ਪਤੀਆਂ ਤੋਂ ਵੰਚਿਤ ਹੋ ਗਈਆਂ ਸੀ, ਉਹਨਾਂ ਨੇ ਕੁਦਰਤੀ ਤਕਾਜ਼ੇ ਤੋਂ ਮਜਬੂਰ ਹੋ ਕੇ ਆਪਦੀ ਕਾਮੁਕ ਇੱਛਾ ਪੂਰੀ ਕਰਨ ਦੇ ਲਈ ਨਜ਼ਾਇਜ ਤਰੀਕੇ ਅਪਣਾਉਣੇ ਸ਼ੁਰੂ ਕਰ ਦਿੱਤੇ। ਨੌਬਤ ਇੱਥੋ ਤਕ ਆ ਪਹੁੰਚੀ ਕਿ ਜਰਮਨ ਵਿਚ ਕੁਝ ਔਰਤਾਂ ਦੇ ਘਰਾਂ ’ਤੇ ਇਸ ਕਿਸਮ ਦਾ ਬੋਰਡ ਦਿਖਾਈ ਦੇਣ ਲੱਗਾ।

Wanted an evening Guest

(ਰਾਤ ਗੁਜ਼ਾਰਨ ਦੇ ਲਈ ਇੱਕ ਮਹਿਮਾਨ ਚਾਹੀਦਾ ਹੈ)

ਦੂਸਰੇ ਵਿਸ਼ਵਯੁੱਧ ਵਿੱਚ ਲੜਨ ਵਾਲੇ ਦੇਸਾਂ ਦੇ ਬੇਸ਼ੁਮਾਰ ਪੁਰਸ਼ ਮਾਰੇ ਗਏ। ਨਤੀਜਾ ਇਹ ਹੋਇਆ ਕਿ ਔਰਤਾਂ ਵਿਵਾਹਿਕ ਜੀਵਣ ਤੋਂ ਬੇਆਸ ਹੋ ਕੇ ਵੇਸਵਾ ਦਾ ਜੀਵਣ ਬਿਤਾਉਣ ਲਗੀਆਂ। ਜੇਮਜ਼ ਕੈਮਰੋਂ (James Cameron) ਦੂਸਰੇ ਵਿਸ਼ਵਯੁੱਧ ਵਿੱਚ ਜਰਮਨ ਵਿੱਚ ਪੱਤਰਕਾਰ ਸੀ। ਇਸ ਸਿਲਸਿਲੇ ਵਿੱਚ ਉਹਨਾਂ ਨੇ ਆਪਣੇ ਸੰਸਮਰਣ ਪ੍ਰਕਾਸ਼ਿਤ ਕੀਤੇ ਹਨ। ਇਹ ਬ੍ਰਿਟਿਸ਼ ਪੱਤਰਕਾਰ ਆਪਣੇ ਸੰਸਮਰਣ ਵਿੱਚ ਲਿਖਦਾ ਹੈ, “ਯੁੱਧ ਖ਼ਤਮ ਹੋਣ ਤੇ ਮੈਂ ਬਰਲਿਨ ਗਿਆ ਤਾਂ ਇਹ ਟੁੱਟਿਆ-ਫੁੱਟਿਆ ਸ਼ਹਿਰ ਭੁੱਖੀਆਂ ਵੇਸ਼ਵਾਵਾਂ ਨਾਲ ਭਰਿਆ ਹੋਇਆ

ਸੀ। ਮੈਂ ਇਸਨੂੰ ਆਪਣੇ ਦਿਮਾਗ ਵਿੱਚੋਂ ਕੱਢਣਾ ਚਾਹਿਆ, ਪਰ ਨਾ ਕੱਢ ਸਕਿਆ। ”

ਇਸ ਤੋਂ ਅੱਗੇ ਉਹ ਲਿਖਦੇ ਹਨ।

It is not so much that I have no Stomach for the fight. I had no stomach for the victory.

“ਯੁੱਧ ਨੂੰ ਬਰਦਾਸ਼ਤ ਕਰਨ ਦੀ ਤਾਕਤ ਤਾਂ ਮੇਰੇ ਵਿੱਚ ਸੀ ਪਰ ਇਸ ਜਿੱਤ ਨੂੰ ਬਰਦਾਸ਼ਤ ਕਰਨ ਦੀ ਤਾਕਤ ਮੇਰੇ ਵਿੱਚ ਨਹੀਂ ਸੀ। ” ਹਾਲਾਂਕਿ ਪੱਛਮੀ ਦਿਮਾਗ਼ ਨੇ ਹੁੱਣ ਤੱਕ ਇਸ ਮਾਮਲੇ ਵਿੱਚ ਆਪਣੀ ਗਲਤੀ ਸਵੀਕਾਰ ਨਹੀਂ ਕੀਤੀ ਹੈ ਪਰ ਤੱਥਾ ਨੇ ਸਾਫ਼ ਤੌਰ ਤੇ ਇਸਦਾ ਗ਼ਲਤ ਹੋਣਾ ਸਿੱਧ ਕਰ ਦਿੱਤਾ ਹੈ ਅਤੇ ਉਹ ਦਿਨ ਦੂਰ ਨਹੀਂ, ਜਦੋਂ ਪ੍ਰਤੱਖ ਰੂਪ ਤੋਂ ਵੀ ਇਸਨੂੰ ਸਵੀਕਾਰ ਕਰ ਲਿਆ ਜਾਵੇਗਾ। ਉਸ ਸਮੇਂ ਪਤਾ ਚੱਲੇਗਾ ਕਿ ਵਿਆਹ ਦੇ ਮਾਮਲੇ ਵਿਚ ਜਿਸ ਸਿਧਾਂਤਾ ਨੂੰ ਪੱਛਮ ਨੇ ਅਪਣਾਇਆ ਸੀ ਉਸਦਾ ਮਤਲਬ ਇਹ ਹੈ ਕਿ ਸਮਾਜ ਨੂੰ ਕਾਮਚਾਰ ਵਿੱਚ ਫਸਾ ਕੇ ਅਸੰਖਿਆ ਅਪਰਾਧਾ ਦਾ ਦੁਆਰ ਖੋਲ੍ਹ ਦਿਤਾ ਜਾਵੇ, ਜਦੋਂ ਕਿ ਇਸਲਾਮ ਦਾ ਸਿਧਾਂਤ ਮੂਲ ਸਮੱਸਿਆ ਨੂੰ ਬੇਹਤਰੀਨ ਤਰੀਕੇ ਨਾਲ ਹੱਲ ਕਰਦਾ ਹੈ ਅਤੇ ਸਮਾਜ ਨੂੰ ਗੰਭੀਰ ਨੁਕਸਾਨਾ ਤੋਂ ਬਚਾਉਂਦਾ ਹੈ।

ਕੁਰਆਨ ਦੀ ਵਿਚਾਰਕਤਾ ਅਤੇ ਉਸ ਦੇ ਨਿਯਮਾਂ ਦੀ ਸੁੰਦਰਤਾ ਦੀਆਂ ਇਹ ਦੋ ਉਦਾਹਰਣਾਂ ਸੀ, ਜਿਸ ਤੋਂ ਸਾਫ਼ ਜ਼ਾਹਰ ਹੋ ਰਿਹਾ ਹੈ ਕਿ ਆਦਮੀ ਦੇ ਬਣਾਏ ਹੋਏ ਸਿਧਾਂਤ ਤੇ ਕਾਨੂੰਨ ਬਣ-ਬਣ ਕੇ ਵਿਗੜਦੇ ਰਹੇ ਪਰ ਕੁਰਆਨ ਨੇ ਪਹਿਲੇ ਦਿਨ ਜੋ ਕੁਝ ਕਿਹਾ ਸੀ, ਆਖ਼ਰੀ ਦਿਨ ਤੱਕ ਉਸ ਦੀ ਸੱਚਾਈ ਵਿੱਚ ਕੋਈ ਫ਼ਰਕ ਨਹੀਂ ਆਇਆ। ਉਹ ਪਹਿਲਾ ਜਿਸ ਤਰ੍ਹਾਂ ਸੱਚ ਸੀ ਅੱਜ ਵੀ ਉਸੇ ਤਰ੍ਹਾਂ ਸੱਚ ਹੈ। ਕੁਰਆਨ ਦੀ ਇਹ ਵਿਸ਼ੇਸ਼ਤਾ ਜ਼ਾਹਰ ਕਰਦੀ ਹੈ ਕਿ ਉਹ ਇੱਕ ਅਜਿਹੇ ਦਿਮਾਗ਼ ਤੋਂ ਨਿਕਲਿਆ ਹੈ, ਜਿਸ ਦਾ ਗਿਆਨ ਅਤੀਤ ਤੋਂ ਭਵਿੱਖ ਤੱਕ ਛਾਇਆ ਹੋਇਆ ਹੈ। ਕੁਰਆਨ ਦੀ ਸੁੰਦਰਤਾ ਉਸ ਦੇ ਈਸ਼ਵਰਮਈ ਹੋਣ ਦਾ ਖੁੱਲ੍ਹਾ ਸਬੂਤ ਹੈ।

❋

## ਅੰਤਿਮ ਗੱਲ

ਸਾਡੇ ਅਧਿਐਨ ਨੇ ਹੁਣ ਸਾਡੇ ਲਈ ਸੱਚਾਈ ਦੇ ਦਰਵਾਜ਼ੇ ਖੋਲ੍ਹ ਦਿੱਤੇ ਹਨ। ਅਸੀਂ ਆਪਣੀ ਯਾਤਰਾ ਇਸ ਸੁਆਲ ਤੋਂ ਸ਼ੁਰੂ ਕੀਤੀ ਸੀ ਕਿ 'ਅਸੀਂ ਕੀ ਹਾਂ ਅਤੇ ਇਹ ਜਗਤ ਕੀ ਹੈ?' ਇਸ ਦਾ ਜੁਆਬ ਬਹੁਤ ਸਾਰੇ ਲੋਕਾਂ ਨੇ ਆਪਣੇ ਦਿਮਾਗ਼ਾਂ ਤੋਂ ਦੇਣ ਦੀ ਕੋਸ਼ਿਸ਼ ਕੀਤੀ ਹੈ ਪਰ ਅਸੀਂ ਦੇਖਿਆ ਕਿ ਇਹ ਜੁਆਬ ਸੱਚਾਈ ਨੂੰ ਪ੍ਰਤੀਬਿੰਬਤ ਨਹੀਂ ਕਰਦੇ। ਫਿਰ ਸਾਡੇ ਕੰਨਾਂ ਵਿੱਚ ਅਰਬ ਤੋਂ ਨਿਕਲੀ ਹੋਈ ਇੱਕ ਅਵਾਜ਼ ਆਈ। ਅਸੀਂ ਉਸ ਵੱਲ ਧਿਆਨ ਦਿੱਤਾ। ਉਸ ਨੂੰ ਜਗਤ ਦੇ ਫਰੇਮ ਵਿੱਚ ਰੱਖ ਕੇ ਵੇਖਿਆ, ਮਾਨਵ-ਇਤਿਹਾਸਾਂ ਵਿੱਚ ਉਸ ਨੂੰ ਅਜ਼ਮਾਇਆ ਅਤੇ ਕੁਦਰਤ ਦੀਆਂ ਗਹਿਰਾਈਆਂ ਵਿੱਚੋਂ ਉੱਤਰ ਕੇ ਉਸ ਨੂੰ ਪਹਿਚਾਨਣ ਦੀ ਕੋਸ਼ਿਸ਼ ਕੀਤੀ ਅਸੀਂ ਵੇਖਿਆ ਕਿ ਸ੍ਰਿਸ਼ਟੀ, ਇਤਿਹਾਸ ਅਤੇ ਮਨੁੱਖ ਦਾ ਮਨੋਵਿਗਿਆਨ ਇਕਮੱਤ ਹੋ ਕੇ ਇਸਦੀ ਪੁਸ਼ਟੀ ਕਰ ਰਹੇ ਹਨ। ਸਾਡਾ ਪੂਰਾ ਗਿਆਨ ਅਤੇ ਸਾਡੀਆਂ ਤਮਾਮ ਨਿਰਮਲ ਭਾਵਨਾਵਾਂ ਇਸ ਦੇ ਪੱਖ ਵਿੱਚ ਹਨ। ਜਿਸ ਸੱਚਾਈ ਦੀ ਸਾਨੂੰ ਤਲਾਸ਼ ਸੀ। ਉਸ ਨੂੰ ਅਸਾਂ ਪ੍ਰਾਪਤ ਕਰ ਲਿਆ ਹੈ। ਹੁਣ ਅਸੀਂ ਇਹ ਫੈਸਲਾ ਕਰਨਾ ਹੈ ਕਿ ਅਸੀਂ ਉਸ ਦੇ ਨਾਲ ਕਿਸ ਤਰ੍ਹਾਂ ਦਾ ਵਰਤਾਵ ਕਰਾਂਗੇ।

ਸੱਚ ਕੀ ਹੈ, ਇਹ ਹਰ ਇਸਤਰੀ ਅਤੇ ਹਰ ਮਰਦ ਦਾ ਸੁਆਲ ਹੈ। ਹਰ ਪੈਦਾ ਹੋਣ ਵਾਲਾ ਇਸ ਸੁਆਲ ਨੂੰ ਲੈ ਕੇ ਪੈਦਾ ਹੁੰਦਾ ਹੈ। ਇਸ ਸੁਆਲ ਦਾ ਜੁਆਬ ਕੀ ਹੈ? ਇਸ ਨੂੰ ਜਾਣਨ ਦਾ ਇਕ ਹੀ ਰਸਤਾ ਹੈ, ਅਤੇ ਉਹ ਇਹ ਹੈ ਕਿ ਗਹਿਰਾਈ ਦੇ ਨਾਲ ਇਸ ਸੁਆਲ ਉਤੇ ਸੋਚਣਾ। ਕਿਹਾ ਜਾਂਦਾ ਹੈ ਕਿ ਲੱਭਣ ਵਾਲਾ ਪਾ ਲੈਂਦਾ ਹੈ। ਇਸ ਤਰ੍ਹਾਂ ਸੱਚ ਨੂੰ ਕੇਵਲ ਉਹ ਆਦਮੀ ਪਾਉਂਦਾ ਹੈ ਜਿਹੜਾ ਉਸ ਨੂੰ ਲੱਭੇ। ਜਿਹੜਾ ਸੱਚ ਨੂੰ ਆਪਣੇ ਜੀਵਣ ਦਾ ਉਦੇਸ਼ ਬਣਾ ਲਵੇ।

❊

ਮੌਲਾਨਾ ਵਹੀਦ-ਉਦ-ਦੀਨ ਖ਼ਾਨ ਇਸਲਾਮੀ ਜਗਤ ਦੇ ਪ੍ਰਸਿੱਧ ਵਿਦਵਾਨ ਹਨ। ਜਿਨ੍ਹਾਂ ਦੀ ਜ਼ਿੰਦਗੀ ਦਾ ਮਕਸਦ ਮੁਸਲਿਮ ਅਤੇ ਗ਼ੈਰ-ਮੁਸਲਿਮ ਸਮਾਜ ਨੂੰ ਇਸਲਾਮ ਦੀ ਸਹੀ ਸਿੱਖਿਆ ਪਹੁੰਚਾਉਣਾ ਰਿਹਾ ਹੈ। ਮੌਲਾਨਾ ਖ਼ਾਨ ਵਿਸ਼ੇਸ਼ ਤੌਰ ਤੇ ਭਾਰਤੀ ਲੋਕਾਈ ਅੰਦਰ ਨਫ਼ਰਤ ਅਤੇ ਹਰ ਤਰਾਂ ਦੇ ਮਤਭੇਦ ਦੂਰ ਕਰਕੇ ਮੁਹੱਬਤ ਅਤੇ ਆਪਸੀ ਭਾਈਚਾਰਾ ਵਧਾਉਣ ਦੇ ਯਤਨਾਂ ਵਿਚ ਰੁੱਝੇ ਰਹਿੰਦੇ ਹਨ। ਜਿਸ ਦੇ ਲਈ ਉਰਦੂ, ਹਿੰਦੀ ਤੇ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਉਨ੍ਹਾਂ ਦੀਆਂ ਕਾਫ਼ੀ ਪੁਸਤਕਾਂ ਛੱਪ ਚੁੱਕੀਆਂ ਹਨ। ਪੁਸਤਕ 'ਸੱਚਾਈ ਦੀ ਤਲਾਸ਼' ਵਿਚ ਮੌਲਾਨਾ ਨੇ ਬੰਦੇ ਦਾ ਉਸ ਦੇ ਮਾਲਿਕ ਨਾਲ ਕੀ ਰਿਸ਼ਤਾ ਹੈ ਅਤੇ ਬੰਦੇ ਦਾ ਆਪਣੇ ਪਾਲਣਹਾਰ ਪ੍ਰਤੀ ਕੀ ਹੱਕ ਹੈ ਉਸ ਬਾਰੇ ਜਾਣੂ ਕਰਵਾਇਆ ਹੈ।

CPS International
centre for peace & spirituality
www.cpsglobal.org

Goodword
www.goodwordbooks.com